# ਪਹਿਲੀ ਸਹਾਇਤਾ ਸੱਟਾਂ ਲੱਗਿਆਂ ਹੋਇਆਂ ਦੀ

ਸੈਂਟ ਜੌਨ ਐਮਬੂਲੈਂਨਸ ਐਸੋਸੀਏਸ਼ਨ ਦੇ ਪਹਿਲੀ ਸਹਾਯਤਾ ਵਾਲੇ ਕੋਰਸ
ਅਨੁਸਾਰ ਤਰਤੀਬ ਕੀਤਾ ਹੋਇਆ

ਕ੍ਰਿਤ


**ਜੇਮਜ਼ ਕੈਨਟਲੀ ਸਾਹਿਬ ਐਮ. ਏ., ਐਮ. ਬੀ., ਐਫ਼. ਆਰ. ਸੀ. ਐਸ., ਸੈਂਟ ਜੌਨ ਦੇ ਆਡਰ ਦਾ ਔਨਰੈਰੀ ਐਸੋਸੀਏਟ ਅਤੇ ਔਨਰੈਰੀ ਉਮਰ ਭਰ ਦਾ ਮੈਂਬਰ ਅਤੇ ਐਸੋਸੀ-ਏਸ਼ਨ ਦਾ ਲਕਚਰਾਰ ਤੇ ਮੁਮਤਹਿਨ**

ਜਿਸਨੂੰ

**ਰਾਇ ਠਾਕਰ ਦਾਸ ਬਹਾਦਰ ਨੇ ਉਲਥਾ ਕੀਤਾ**

ਅਤੇ

**ਕਰਨੈਲ ਹੈਂਡਲੀ ਸਾਹਿਬ ਨੇ ਦਰੁਸਤ ਕਰਕੇ ਛਪਵਾਇਆ**



ਸੰ: ੧੯੩੨ ਈ:

ਮੁਫ਼ੀਦ ਆਮ ਪ੍ਰੈਸ ਲਾਹੌਰ ਵਿਚ ਲਾਲਾ ਮੋਤੀ ਰਾਮ ਮੈਨੇਜਰ
ਦੇ ਅਧਿਕਾਰ ਨਾਲ ਛਪਿਆ।

ਦੂਜੀ ਵਾਰ

## ਸੂਚੀ ਪੱਤ੍ਰ

# ਤੱਤਕਰਾ

## ਪਹਿਲੀ ਸਹਾਇਤਾ ਸੱਟਾਂ ਲੱਗਿਆਂ ਹੋਇਆਂ ਦੀ

ਇਸ ਦਾ ਏਹ ਮਤਲਬ ਹੈ, ਕਿ ਜੇੜ੍ਹੇ ਮੈਹਰੇ ਜਾਂ ਹੋਰ ਲੋਕ ਏਸ ਕੰਮ ਨੂੰ ਜਾਨਦੇ ਹੋਨ, ਉਹਝਟ ਪਟ ਬਿਮਾਰ, ਰੋਗੀ ਜਾਂ ਸੱਟ ਲੱਗੇ ਹੋਏ ਦੀ ਮੱਦਦਕਰਨ॥

ਸੱਟ ਲੱਗੇ ਹੋਏ ਦਾ ਪਹਿਲਾ ਇਲਾਜ ਉਹ ਪੱਕਾ ਜਰਾਹੀ ਅਮਲ ਹੈ ਜੇੜ੍ਹਾ ਕਿ ਵੱਖਰੀ ਤਰ੍ਹਾਂ ਪੜ੍ਹਿਆਂ ਤੇ ਸਿੱਖਿਆਂ ਪਤਾ ਲਗਦਾ ਹ॥

**ਸੈਂਟ ਜਾਨ ਸਾਹਿਬ** ਦੇ ਲੋਕਾਂ ਦਾ ਵਤੀਰਾ ਹੀ ਏਹ ਹੈ, ਕਿ ਉਨ੍ਹਾਂ ਲੋਕਾਂ ਨੂੰ ਏਹ ਸਖਾਨ ਕਿ ਸੱਟ ਲੱਗੀ ਹੋਏ ਨੂੰ ਡਾਕਟਰ ਸਾਹਿਬ ਦੇਖਾਉਨ ਤੋਂ ਪੈਹਲਾਂ ਕਿਸ ਤਰ੍ਹਾਂ ਮਦਦ ਦੇਨ, ਅਤੇ ਇਨ੍ਹਾਂ ਲੋਕਾਂ ਦਾ ਏਹ ਕੰਮ ਵੀ ਹੈ ਕਿ ਕਿਸ ਤਰ੍ਹਾਂ ਰੋਗੀਆਂ ਅਤੇ ਸੱਟ ਲੱਗੇ ਹੋਇਆਂ ਨੂੰ ਇਕ ਥਾਂ ਤੋਂ ਦੂਜੀ ਥਾਂ ਚੁੱਕ ਕੇ ਖੜਿਆ ਜਾਏ ਯਥਾ ਗੱਡੀ, ਰੇਲ॥

ਏਸ ਤੋਂ ਪਹਿਲੋਂ ਕਿ ਏਹਦੀ ਬਾਬਤ ਬਹੁਤ ਕੁਛ ਲਿਖਿਆ ਜਾਏ, ਸ੍ਰੀਰ ਦੀ ਬਨਾਵਟ ਦਾ ਪਤਾ ਹੋਨਾ ਜ਼ਰੂਰੀ ਹੈ, ਨਾਲੇ ਵਡਿਆਂ ਵਡਿਆਂ ਅੰਜਾਂ ਦੇ ਕੰਮਾਂ ਦਾ ਵੀ ਪਤਾ ਹੋਨਾ ਚਾਹੀਦਾ ਹੈ, ਏਸ ਲਈ ਥੋੜਾ ਥੋੜਾ ਸ੍ਰੀਰ ਦੀ ਬਨਾਵਟ ਤੇ ਏਹਦੇ ਕੰਮਾਂ ਦਾ ਹਾਲ ਲਿਖਿਆ ਜਾਂਦਾ ਹੈ॥

ਜਿਸ ਵੇਲੇ ਸ੍ਰੀਰ ਦਾ ਹਾਲ ਦੱਸਿਆ ਜਾਵੇ ਤਾਂ ਏਹ ਸਮਝੋ ਕਿ ਮਨੁੱਖ ਖਲੋਤਾ ਹੋਇਆ ਹੈ, ਅਤੇ ਉਹਦੀਆਂ ਹੱਥਾਂ ਦੀਆਂ ਤਲੀਆਂ ਸਾਮ੍ਹਨੇ ਤੇ ਅੰਗੂਠਾ ਬਾਹਰਵੱਲ ਹੈ ਅਤੇ ਉਸਦੀ ਵਿਚਕਾਰ ਦੀ ਲੀਕ ਇਕ ਮੰਨੀ ਹੋਈ ਲੀਕ ਸਿਰ ਤੋਂ ਲੈਕੇ ਦੋਹਵਾਂ ਪੈਰਾਂ ਦੇ ਵਿਚਕਾਰ ਹੈ॥

### ਪਿੰਜਰ (ਕਰੰਗ) Skeleto

ਆਦਮੀ ਦਾ ਸ੍ਰੀਰ ਹੱਡੀਆਂ ਦੇ ਪਿੰਜਰ ਤੇ ਸੱਚੇ ਵਿਚ ਢਲਿਆ ਹੋਇਆ ਹੈ, ਤਾਕਿ ਸ੍ਰੀਰ ਨੂੰ ਜ਼ੋਰ ਪਵੇ ਤੇ ਮਾਸ ਅਪਨੇ ਅਪਨੇ ਥਾਂ ਤੇ ਲੱਗਾ ਰਹੇ, ਅਤੇ ਜ਼ਰੂਰੀ ਅੰਜਾਂ ਨੂੰ ਢੱਕ ਰੱਖੇ॥

## ਕੰਗਰੋੜ ਦਾ ਹਾਲ Back Bone

ਕੰਗਰੋੜ ਦੇ ਹਰ ਇਕ ਹਿੱਸੇ ਨੂੰ **ਮੋਹਰਾ** ਆਖਦੇ ਹਨ, ਅਤੇ ਹਰ ਇਕ ਮੋਹਰੇ ਦੇ ਦੋ ਹਿੱਸੇ ਹੁੰਦੇ ਹਨ, ਵਿਚਲੇ ਹਿੱਸੇ ਨੂੰ **ਜਿਸਮ** ਆਖਦੇ ਹਨ ਅਤੇ ਦੂਜੀਆਂ ਦੋ ਟਾਹਣੀਆਂ ਜੋੜੀਆਂ ਪਿੱਛੇ ਜੁੜਕੇ ਇਕ ਨਾਲੀ ਬਨਾਂਦੀਆਂ ਹਨ, ਜਿਸ ਦੇ ਵਿੱਚ ਹਰਾਮਮਗ਼ਜ਼ ਹੁੰਦਾ ਹੈ, ਅਤੇ ਮੋਹਰਿਆਂ ਦਾ ਏਹ ਹਿੱਸਾ ਧੌਨ ਤੋਂ ਲੈਕੇ ਪਿੱਠ ਦੇ ਹੇਠਾਂ ਤੋੜੀ ਨਿਰਾ ਚੰਮ ਨਾਲ ਕੱਜਿਆ ਹੋਇਆ ਹੈ ਅਤੇ ਉਂਗਲੀ ਨਾਲ ਟੋਹਿਆ ਜਾਂਦਾ ਹੈ॥



ਮੋਹਰੇ ਗਿਣਤੀ ਵਿਚ ੩੩ ਹੁੰਦੇ ਹਨ, ਅਤੇ ਉਨ੍ਹਾਂ ਦੀ ਵੰਡ ਏਸ ਤਰ੍ਹਾਂ ਹੈ, ਕਿ ਸਤ ਧੌਨ ਵਿਚ ਜਿਨ੍ਹਾਂ ਵਿੱਚੋਂ ਪਹਿਲਾ ( ਹਾਮੁਲਰਾਸ ) ਸਿਰ ਦਾ ਜੋੜ ਬਨਾਂਦਾ ਹੈ ਅਤੇ ਏਸੇ ਕਰਕੇ ਹੀ ਸਿਰ ਹੇਠਾਂ ਹੋ ਸਕਦਾ ਹੈ, ਦੂਜੇ ਮੋਹਰੇ ਨੂੰ **ਧੁੱਤ** ਆਖਦੇ ਹਨ, ਏਹਦੇ ਅਰ ਪੈਹਲ ਵਿਚ ਜੋੜ ਹੋਨ ਕਰਕੇ ਸਿਰ ਸੱਜੇ ਖੱਬੇ ਫਿਰ ਸਕਦਾ ਹੈ॥

ਦੂਜੇ ਹਿੱਸੇ ਨੂੰ **ਪਿੱਠ** ਆਖਦੇ ਹਨ, ਏਥੇ ੧੨ ਮੋਹਰੇ ਹੁੰਦੇ ਹਨ, ਅਰ ਏਨ੍ਹਾਂ ਦੇ ਇਕ ਇਕ ਪਾਸੇ ਬਾਰਾਂ ਬਾਰਾਂ ਪਸਲੀਆਂ ਜੁੜੀਆਂ ਹੋਈਆਂ ਹੁੰਦੀਆਂ ਹਨ, ਤ੍ਰੀਜੇ ਹਿੱਸੇ ਨੂੰ **ਲੱਕ** ਆਖਦੇ ਹਨ, ਏਹਦੇ ਪੰਜ ਮੋਹਰੇ ਹੁੰਦੇ ਹਨ, ਏਹ ਸਾਰਿਆਂ ਨਾਲੋਂ ਵੱਡੇ ਹੁੰਦੇ ਹਨ॥

ਚੌਥੇ ਹਿੱਸੇ ਵਿੱਚ ਪੰਜ ਮੋਹਰੇ ਹੁੰਦੇ ਹਨ ਜੇੜ੍ਹੇ ਵਡੇਰਿਆਂ ਹੋਕੇ ਜੁੜਕੇ ਇਕ ਟੇਡੀ ਬਨ ਜਾਂਦੇ ਹਨ॥

ਪੰਜਵੀਂ **ਦੁਮਚੀ** ਏਹਦੇ ਚਾਰ ਟੋਟੇ ਹੋਂਦੇ ਹਨ, ਅਤੇ ਏਹ ਸਾਰ ਮਿਲਕੇ ਕੰਗਰੋੜ ਬਨਾਂਦੇ ਹਨ, ਹਰ ਇਕ ਹਿੱਸੇ ਦੀਆਂ ਹੱਡੀਆਂ ਉਨ੍ਹਾਂ ਦੀ ਗਿਣਤੀ ਨਾਲ ਮਾਲੂਮ ਹੁੰਦੀਆਂ ਹਨ, ਅਤੇ ਉੱਪਰੋਂ ਹੇਠਾਂ ਗਿਣਨ ਨਾਲ ਇਕ, ਦੋ, ਅਥਵਾ

ਤਿੰਨ ਕੀਤਾ ਜਾਂਦਾ ਹੈ,ਸਾਰਿਆਂ ਮੋਹਰਿਆਂ ਦੇ ਜੋੜਾਂ ਦੇ ਵਿੱਚ ਇਕ ਗ਼ਜ਼ਟੂਟੀ ਚਕੜੀ Cartilage ਕੁਦਰਤ ਨੇ ਲਾਈ ਹੋਈ ਹੈ, ਜੇੜ੍ਹੀ ਏਨ੍ਹਾਂ ਨੂੰ ਇਕ ਥਾਂ ਜੁੜਿਆਂ ਰੱਖਦੀ ਹੈ, ਅਰ ਏਹਨੂੰ ਹਿੱਲਣ ਵਾਸਤੇ ਆਗਿਆ ਦੇਂਦੀ ਹੈ, ਜੇ ਕੋਈ ਸੱਟ ਝਟ ਪਟ ਲੱਗੇ ਤਾਂ ਉਹਦਾ ਅਸਰ ਮਗ਼ਜ਼ਤੋੜੀ ਅਪੜਨਾ ਘਟਕਰਦੇਂਦੀਆਂ ਹਨ, ਅਤੇ ਏਹ ਸਾਰੇ ਮੋਹਰੇ ਰੇਸ਼ਿਆਂ ਨਾਲ ਬੰਨ੍ਹੇ ਹੋਏ ਹਨ ॥ (ਪਿੰਜਰ ੨)

## ਖੋਪਰੀ

ਖੋਪਰੀ ਦੀਆਂ ਹੱਡੀਆਂ ਦੋ ਹਿੱਸਿਆਂ ਵਿੱਚ ਵੰਡੀਆਂ ਹੋਈਆਂ ਹਨ,ਇਕ ਮਗ਼ਜ਼ ਦਾ ਡੱਬਾ, ਦੂਜਾ ਚੇਹਰੇ ਦਾ,ਖੋਪਰੀ ਸਿਰ ਦੀ ਛੱਤ ਜਾਂ ਗੁੰਬਜ਼ ਹੈ ਜੇੜ੍ਹੀ ਗੋਲ ਬਨੀ ਹੋਈ ਹੈ, ਸਾਮ੍ਹਨੇ ਭਵਾਂ, ਸਿਰ ਦੇ ਪਿਛਲੇ ਹਿੱਸੇ ਤੋਂ ਜਿੱਥੇ ਮਗਜ਼ਦਾ ਬਹੁਤਾ ਹਿੱਸਾ ਰਹਿੰਦਾ ਹੈ,ਖੋਪਰੀ ਡੂੰਘੀ ਤੇ ਚੌੜੀ ਹੁੰਦੀਹੈ,ਏਹਦੇ ਦੋਹਾਂ ਪਾਸਿਆਂ ਨੂੰ ਪੁੜਪੁੜੀਆਂ ਆਖਦੇ ਹਨ, ਅਤੇ ਏਥੇ ਕੰਨਵੀ ਹਨ,ਖੋਪਰੀ ਦਾ ਥੱਲਾ ਨਜ਼ਰ ਨਹੀਂ ਆਉਂਦਾ, ਕਿਉਂਕਿ ਏਹਦੇ ਸਾਮ੍ਹਨੇ ਚੇਹਰਾ ਤੇ ਰੰਗਰੋੜ ਹਨ, ਅਤੇ ਏਹਦੇ ਅੰਦਰ ਬਹੁਤ ਸਾਰੀਆਂ ਮੋਰੀਆਂ ਹਨ, ਜਿਨ੍ਹਾਂ ਵਿੱਚੋਂ ਲਹੂ ਦੀਆਂ ਨਾੜਾਂ ਮਗਜ਼ ਨੂੰ ਜਾਂਦੀਆਂ ਤੇ ਮੁੜਕੇ ਆਉਂਦੀਆਂ ਹਨ, ਅਤੇ ਵੱਡੀ ਮੋਰੀ ਵਿੱਚੋਂ ਮਗ਼ਜ਼ ਤੇ ਹਰਾਮ ਮਗ਼ਜ਼ ਦਾ ਜੋੜ ਹੈ॥

ਚੇਹਰੇ ਦੀਆਂ ਹੱਡੀਆਂ ਹੇਠਲੇ ਜਬਾੜੇ ਦੇ ਬਗ਼ੈਰ ਅੱਛੀ ਤਰ੍ਹਾਂ ਜੁੜੀਆਂ ਹੋਈਆਂ ਹਨ, ਅਰ ਹਿਲ ਜੁਲ ਨਹੀਂ ਸਕਦੀਆਂ, ਨੱਕ ਅਰ ਅੱਖਾਂ ਦੇ ਘਰ ਸਿਰ ਅਰ ਚੇਹਰੇ ਦੀਆਂ ਹੱਡੀਆਂ ਦੇ ਆਪੋ ਵਿੱਚ ਮਿਲਨ ਨਾਲ ਬਨੇ ਹੋਏ ਹਨ, ਮੂੰਹ ਉਤਲੇ ਅਰ ਹੇਠਲੇ ਜਬਾੜੇ ਨਾਲ ਬਨਿਆ ਹੋਇਆ ਹੈ, ਅਤੇ ਤਾਲੂ ਹੱਡੀ ਦਾ ਹੈ ਤੇ ਮੂੰਹ ਦੀ ਛੱਤ ਬਣਾਂਦਾ ਹੈ, ਅਰ ਮੂੰਹ ਨੂੰ ਨੱਕ ਕੋਲੋਂ ਵੱਖਰਿਆਂ ਰਖਦਾ ਹੈ ॥

## ਪਸਲੀਆਂ

ਪਸਲੀਆਂ ਦੇ ਬਾਰਾਂ ਜੋੜੇ ਹਨ, ਏਹ ਮੁੜ ਕੇ ਪਿੱਠ ਵੱਲੋਂ ਰੰਗਰੋੜ ਤੋਂ ਸਾਮ੍ਹਨੇ ਆਕੇ ਕੁਰੀਆਂ ਨਾਲ ਲੱਗਕੇ ਛਾਤੀ ਦੀ ਹੱਡੀ ਨਾਲ ਜੁੜਗਈਆਂ ਹਨ, ਉੱਪਰ ਦੇ ਸੱਤ ਜੋੜੇ ਸੱਚੀਆਂ ਪਸਲੀਆਂ ਅਖਵਾਂਦੇ ਹਨ, ਉਹ ਕੁਰੀਆਂ ਨਾਲ ਛਾਤੀ ਦੀ ਹੱਡੀ ਨਾਲ ਜੁੜੀਆਂ ਹੋਈਆਂ ਹਨ, ਹੇਠਲਿਆਂ ਪੰਜ ਜੋੜਿਆਂ ਨੂੰ ਝੂਠੀ ਪਸਲੀਆਂ ਆਖਦੇ ਹਨ, ਏਨ੍ਹਾਂ ਵਿੱਚੋਂ ਤਿੰਨਾਂ ਦੀਆਂ ਕੁਰੀਆਂ ਆਪੋ ਵਿੱਚ ਜੁੜਕੇ ਛਾਤੀ ਦੀ ਸਾਮ੍ਹਨੀ ਦਵਾਰ ਨੂੰ ਪੂਰਾ ਕਰਦੀਆਂ ਹਨ, ਅਤੇ ਹੇਠਲੀਆਂ ਦੋ ਅਥਵਾ ਯਾਰ੍ਹਵੀਂ ਤੇ ਬਾਰ੍ਹਵੀਂ ਦਾ ਹੇਠਲਾ ਸਿਰਾ ਕਿਸੇ ਨਾਲ ਨਹੀਂ ਜੁੜਦਾ,

ਪਸਲੀਆਂ ਛਾਤੀ ਬਣਾਂਦੀਆਂ ਹਨ, ਅਤੇ ਏਹਦੇ ਵਿੱਚ ਫਿਫੜਾ, ਦਿਲ, ਕਲੇਜਾ, ਮੇਹਦਾ, ਤਿਲੀ ਢੱਕੇ ਰਹਿੰਦੇ ਹਨ ॥



## ਸੀਨੇ ( ਛਾਤੀ ) ਦੀ ਹੱਡੀ

ਏਂਹਦੀ ਸ਼ਕਲ ਖੰਜਰ ਵਰਗੀ ਹੈ ਅਰ ਏਹ ਕੌਡੀ ਤੇ ਆ ਕੇ ਮੁਕਦੀ ਹੈ, ਏਸ ਦੇ ਉੱਪਰ ਦੋਹੀਂ ਪਾਸੀਂ ਹੱਸੀ ਦੀ ਹੱਡੀ ਜੁੜੀ ਹੋਈ ਹੈ ਅਰ ਹੇਠਾਂ ਸੱਤ ਜੋੜੇ ਸੱਚੀਆਂ ਪਸਲੀਆਂ ॥

## ਮੋਢਾ

ਮੋਢੇ ਦੀਆਂ ਹੱਡੀਆਂ-ਹੰਸ, ਕਲੈਵੀਕਲ, Clavicle ਸ਼ੋਲਡਰ ਬਲੇਡ Shoulder Blade ਹੱਸ ਦੀ ਹੱਡੀ ਚਮੜੇ ਦੇ ਹੇਠਾਂ ਧੌਣ ਦੇ ਹੇਠਾਂ ਤੇ ਸਾਮ੍ਹਣੇ ਇਕ ਵੱਡਾ ਸਾਰਾ ਛੇਡਾ ਇਕ ਉਂਗਲ ਮੋਟਾ ਟੋਬਿਆ ਜਾ ਸਕਦਾ ਹੈ, ਇਸਦਾ ਅੰਦਰਲਾ ਸਿਰਾ ਛਾਤੀ ਦੀ ਹੱਡੀ ਦੇ ਉੱਪਰਦੇ ਹਿੱਸੇ ਤੇ ਹੈ ਅਰ ਬਾਹਰਲਾ ਸਿਰਾ ਖੱਬਾ, ਪਰ ਮੋਢੇ ਦੇ ਉੱਤੇ ਹੈ, ਅਤੇ ਦੋਹਾਂ ਸਿਰਿਆਂ ਤੇ ਇਕ ਇਕ ਜੋੜ ਹੈ, ਹੱਸ ਦੀ ਹੱਡੀ ਨੂੰ ਏਹ ਬਹੁਤੀ ਲਚਕ ਹੈ, ਕਿਉਂਕਿ ਏਹਦੇ ਵਿੱਚ ਦੋਹਰਾ ਮੋੜ ਹੈ, ਅੰਦਰ ਦੇ ਦੋ ਹਿੱਸਿਆਂ ਵਿੱਚ ਜੋੜ ਸਾਮ੍ਹਣੇ ਹੈ ਅਰ ਬਾਕੀ ਦੇ ਇਕ ਹਿੱਸੇ ਵਿੱਚ ਪਿਛਲੇ ਵੱਲ, ਅਤੇ ਇਹ ਇਕ ਬੜੀ ਜ਼ਰੂਰੀ ਗੱਲ ਹੱਥਾਂ, ਅਰਕ ਅਤੇ ਮੋਢੇ ਭਾਰ ਡਿੱਗਣ ਵੇਲੇ ਬਚਨ ਦੀ ਹੈ ॥



## ਸਕੈਪੁਲਾ

ਮੋਢਾ ਛਾਤੀ ਦੇ ਪਿੱਛੇ ਦੋਹਵੀਂ ਪਾਸੀਂ ਹੈ, ਏਹਦਾ ਜੋੜ ਹੰਸ ਦੀ ਹੱਡੀ ਤੇ ਬਾਂਹ ਨਾਲ ਹੈ॥

## ਬਾਂਹ ਦੀ ਹੱਡੀ

ਉੱਪਰਲੇ ਹਿੱਸੇ ਵਿੱਚ ਨਿਰੀ ਇਕ ਹੱਡੀ ਮੋਢੇ ਤੋਂ ਅਰਕ ਤੋੜੀ ਹੈ, ਅਤੇ ਵੀਨੀ ਵਿੱਚ ਦੋ ਹੱਡੀਆਂ ਹਨ, ਏਹ ਦੋਵੇਂ ਹੱਡੀਆਂ ਅਰਕ ਤੋਂ ਵੀਨੀ ਤੋੜੀ ਹਨ, ਅਤੇ ਹੱਥ ਦੇ ਹਲਾਨ ਨਾਲ ਏਹ ਹੱਡੀਆਂ ਵੀ ਹਲਦੀਆਂ ਰਹਿੰਦੀਆਂ ਹਨ॥

## ਹੱਥ

ਹੱਥ ਦੀਆਂ ਹੱਡੀਆਂ ਅੱਠ ਹੁੰਦੀਆਂ ਹਨ, ਤਥਾ ਚਾਰ ਚਾਰ ਦੀਆਂ ਦੋ ਪ੍ਰਨਾਲਾਂ ਜੋੜੀਆਂ **ਕਲਾਈ** ਬਨਾਂਦੀਆਂ ਹਨ, ਅਤੇ ਤਲੀ ਦੀਆਂ ਪੰਜ ਹੱਡੀਆਂ ਹਨ, ਜਿਨ੍ਹਾਂ ਨਾਲ ਉਂਗਲੀਆਂ ਦੀਆਂ ਹੱਡੀਆਂ ਦਾ ਜੋੜ ਹੈ, ਤ੍ਰੀਜੇ ਉਂਗਲੀ ਦੀਆਂ ਹੱਡੀਆਂ, ਏਹ ਸਾਰੀਆਂ ਉਂਗਲੀਆਂ ਵਿੱਚ ਤ੍ਰੈ ਤ੍ਰੈ, ਪਰ ਅੰਗੂਠੇ ਵਿੱਚ ਦੋ ਹੁੰਦੀਆਂ ਹਨ॥

## ਹੇਠਲਾ ਧੜ

ਏਸ ਹਿੱਸੇ ਵਿੱਚ ਬੋਲ ਤੇ ਪੇਸ਼ਾਬ ਦੀ ਥਾਂ ਹੈ, ਏਹ ਉਰਦੂ ਜਾਂ ਪੰਜਾਬੀ ਵਿੱਚ ਕੋਈ ਨਾਂ ਨਹੀਂ ਰੱਖਿਆ ਹੋਇਆ, ਕਿਉਂਕਿ ਏਹਨੂੰ ਵੀ ਉਹ ਲੱਕ ਹੀ ਆਖਦੇ ਹਨ, ਏਹ ਤਿੰਨਾਂ ਹੱਡੀਆਂ ਨਾਲ ਬਨੀ ਹੋਈ ਹੈ, ਦੋ ਪਾਸਿਆਂ ਤੇ ਜੋੜੀਆਂ ਸਾਮ੍ਹਨੇ ਆਕੇ ਪੇਡੂ ਦੀ ਥਾਂ ਮਲਦੀਆਂ ਹਨ, ਅਤੇ ਇਕ ਪਿਛੇ ਜੋੜੀ ਰੀੜ੍ਹਕੋੜ ਦੀ ਹੱਡੀ ਨਾਲ ਜੁੜਕੇ ਇਕ ਹੱਡੀ ਬਨੀ ਹੋਈ ਹੁੰਦੀ ਹੈ, ਏਹ ਹਿੱਸਾ ਢਿੱਡ ਨੂੰ ਚੁੱਕੀ ਰੱਖਦਾ ਹੈ, ਅਤੇ ਮਾਸ ਅਰ ਚੰਮ ਨਾਲ ਢੱਕਿਆ ਹੋਇਆ ਹੁੰਦਾ ਹੈ ਅਰ ਏਹਦੇ ਵਿੱਚ ਚੂਕਨੇ ਦਾ ਜੋੜ ਵੀ ਹੈ॥



## ਪੱਟ ਦੀ ਹੱਡੀ

ਏਹ ਚੂਕਨੇ ਤੋਂ ਲੈਕੇ ਗੋਡੇ ਤੋੜੀ ਹੈ, ਅਰ ਬੜੀ ਮੋਟੀ ਹੁੰਦੀ ਹੈ, ਅਰ ਇਕ ਦੋੜਾ ਜੇਹਾ ਮੋੜ ਵੀ ਹੁੰਦਾ ਹੈ, ਏਹਦਾ ਉੱਪਰਲਾ ਸਿਰਾ ਗੋਲ ਹੁੰਦਾ ਹੈ, ਅਰ ਹੇਠਾਂ ਇਕ ਗਰਦਨ, ਤਾਕਿ ਉਹ ਚੂਕਨੇ ਦੇ ਜੋੜ ਵਿਚ ਅੱਛੀ ਤਰ੍ਹਾਂ ਫਸ ਜਾਵੇ, ਅਰ ਹੇਠਲਾ ਹਿੱਸਾ ਜ਼ਰਾ ਚੌੜਾ ਹੋਕੇ ਗੋਡਾ ਬਨਾਂਦਾ ਹੈ ॥

**ਚੂਨੀ ਦੀ ਹੱਡੀ—** ਏਹ ਮੋਟੀ ਹੱਡੀ ਤ੍ਰੇਆਂ ਗੁੱਠਾਂ ਵਾਲੀ ਹੁੰਦੀ ਹੈ, ਅਤੇ ਏਹ ਗੋਡੇ ਦੇ ਜੋੜ ਦੇ ਸਾਮ੍ਹਨੇ ਪਈ ਹੋਈ ਹੁੰਦੀ ਹੈ, ਅਤੇ ਚੰਮ ਦੇ ਹੇਠਾਂ ਟੋਹੀ ਜਾਂਦੀ ਹੈ ॥

## ਪਿੰਨੀ ਦੀਆਂ ਹੱਡੀਆਂ

ਏਹ ਦੋ ਹੱਡੀਆਂ ਹੁੰਦੀਆਂ ਹਨ, ਇਕ ਸਾਮ੍ਹਨੇ, ਦੂਜੀ ਬਾਹਰ ਵੱਲ, ਸਾਮ੍ਹਨੀ ਹੱਡੀ ਤ੍ਰਿਕੋਨੀ ਹੈ, ਗੋਡੇ ਤੇ ਗਿੱਟੇ ਦੇ ਜੋੜ ਵਿਚ ਏਹ ਬੜਾ ਕੰਮ ਦੇਂਦੀ ਹੈ, ਏਹਦਾ ਤ੍ਰਿੱਖਾ ਕੋਨਾ ਚਮੜੇ ਦੇ ਹੇਠਾਂ ਟੋਹਿਆ ਜਾਂਦਾ ਹੈ, ਅਰ ਏਹਦੇ ਅੰਦਰ ਵੱਲ ਇਕ ਹੱਡੀ ਦਾ ਡਾਢਾ ਟੋਟਾ ਅੰਦਰ ਨਿਕਲਿਆ ਮਾਲੂਮ ਹੁੰਦਾ ਹੈ, ਜੇੜ੍ਹਾ

ਏਸੇ ਦਾ ਸਿਰਾ ਹੈ, ਦੂਜੀ ਹੱਡੀ ਏਹਦੇ ਨਾਲ ਹੀ ਬਾਹਰ ਵੱਲ ਹੁੰਦੀ ਹੈ, ਏਹ ਗੋਡੇ ਦੇ ਜੋੜ ਵਿੱਚ ਕੋਈ ਕੰਮ ਨਹੀਂ ਦੇਂਦੀ, ਪਰ ਏਹਦਾ ਹੇਠਲਾ ਹਿੱਸਾ ਬਾਹਰ ਦਾ ਗਿੱਟਾ ਬਣਾਂਦਾ ਹੈ॥

## ਪੈਰ

ਇਸ ਵਿੱਚ ਸੱਤ ਬੇਸ਼ਕਲ ਹੱਡੀਆਂ ਹਨ, ਇਨ੍ਹਾਂ ਵਿੱਚੋਂ ਸਾਰਿਆਂ ਨਾਲੋਂ ਵੱਡੀ ਹੱਡੀ ਏੜੀ ਬਨਾਂਦੀ ਹੈ, ਅਰ ਜੇੜ੍ਹੀ ਸਾਰਿਆਂ ਨਾਲੋਂ ਉੱਤੇ ਹੈ, ਉਹ ਗਿੱਟੇ ਦਾ ਜੋੜ ਬਨਾਂਦੀ ਹੈ, ਏਨ੍ਹਾਂ ਤੋਂ ਅੱਗੇ ਪੰਜ ਹੱਡੀਆਂ ਹਨ, ਜੇੜ੍ਹੀਆਂ ਪੈਰ ਬਨਾਂ-ਦੀਆਂ ਹਨ, ਹਰ ਇਕ ਦੇ ਸਾਮ੍ਹਨੇ ਇਕ ਇਕ ਪੈਰ ਦੀ ਉਂਗਲੀ ਅੰਗੂਠੇ ਵਿੱਚ ਦੋ ਹੱਡੀਆਂ ਹਨ, ਅਤੇ ਬਾਕੀਆਂ ਦੀਆਂ ਤਿੰਨ ਤਿੰਨ ਜਿਨ੍ਹਾਂ ਦਾ ਨਾਮ ਪਹਿਲੀ, ਦੂਜੀ ਤੇ ਤੀਜੀ ਪੋਰੀ ਹੈ॥



## ਜੋੜ

ਦੋ ਜਾਂ ਦੋਂਹ ਤੋਂ ਬਹੁਤੀਆਂ ਹੱਡੀਆਂ ਦੇ ਜੁੜਨੇ ਨੂੰ ਜੋੜ ਆਖਦੇ ਹਨ, ਯਥਾ ਚੂਕਨੇ ਦਾ ਜੋੜ, ਗੋਡੇ ਅਰ ਅਰਕ ਦਾ ਜੋੜ, ਏਨ੍ਹਾਂ ਵਿੱਚ ਹੱਡੀਆਂ ਦੇ ਸਿਰੇ ਕੁਰੀਆਂ ਨਾਲ ਜੁੜੇ ਹੋਏ ਹੁੰਦੇ ਹਨ, ਜਿਨ੍ਹਾਂ ਕਰਕੇ ਹੱਡੀ ਘਸਦੀ ਬਹੁਤ ਘੱਟ ਹੈ, ਅਰ ਇਸੇ ਕਰਕੇ ਹੀ ਡਿੱਗਨ ਤੇ ਸੱਟ ਘੱਟ ਮਲੂਮ ਹੁੰਦੀ ਹੈ, ਜੋੜਾਂ ਨੂੰ ਨਰਮ ਤੇ ਤਰ (ਗਿੱਲਾ) ਰੱਖਨ ਦੀ ਖਾਤ੍ਰ ਇਕ ਤੇਲ ਪੈਂਦਾ ਹੈ, ਕੁਦਰਤ ਨੇ ਜੋੜਾਂ ਨੂੰ ਰੇਸ਼ਿਆਂ ਨਾਲ ਬੜਾ ਡਾਢਾ ਬੰਨ੍ਹਿਆ ਹੋਇਆ ਹੈ, ਪਰ ਹਿਲਨ ਵਾਸਤੇ ਕਾਫ਼ੀ ਢਿੱਲਾ ਹੈ, ਕੰਧੇ (ਮੋਂਢੇ) ਦਾ ਜੋੜ, ਬਾਂਹ ਦੇ ਉੱਪਰ ਦਾ ਸਿਰਾ ਜੇੜ੍ਹਾ ਗੋਲ ਹੈ ਅਰ ਮੋਂਢੇ ਦੀ ਹੱਡੀ ਜੇੜ੍ਹੀ ਥੋੜ੍ਹੀ ਥੋੜ੍ਹੀ ਪੱਤਲੀ ਹੈ, ਤੋਂ ਬਨਦਾ ਹੈ, ਪਰ ਏਸ ਜੋੜ ਦਾ ਲੱਥ ਜਾਨ ਦਾ ਬੜਾ ਖ਼ਤਰਾ ਹੈ, ਅਰਕ ਦਾ ਜੋੜ ਇਕ ਕਬਜ਼ੇ ਦੀ ਤਰ੍ਹਾਂ ਹੈ॥

# ਮਾਸ ਅਥਵਾ ਪੱਠੇ

ਪੱਠੇ ਦੋ ਕਿਸਮਾਂ ਦੇ ਹੁੰਦੇ ਹਨ, ਇਕ ਜੇੜ੍ਹੇ ਇਖਤਿਆਰ ਵਿੱਚ ਹਨ, ਦੂਜੇ ਜੇੜ੍ਹੇ ਇਖਤਿਆਰ ਵਿੱਚ ਨਹੀਂ, ਜੇੜ੍ਹੇ ਇਖਤਿਆਰੀ ਹਨ, ਉਹ ਸ੍ਰੀਰ ਦਾ ਵੱਡਾ ਹਿੱਸਾ ਬਨਾਂਦੇ ਹਨ ਅਰ ਏਹਦੇ ਨਾਲ ਹੱਥ, ਪੈਰ, ਸਿਰ ਧੌਨ ਬਨਦੇ ਹਨ, ਅਰ ਏਹ ਹੱਡੀਆਂ ਨਾਲ ਜੁੜੇ ਹੋਏ ਹਨ ਅਰ ਏਨ੍ਹਾਂ ਵਿੱਚ ਲੰਮਾ ਤੇ ਛੋਟਾ ਹੋਨ ਦੀ ਆਸਥ ਹੈ ਜਿਸਦੇ ਨਾਲ ਸਾਰੇ ਸ੍ਰੀਰ ਦਾ ਹਿਲਨਾ ਜੁਲਨਾ ਹੋ ਸਕਦਾ ਹੈ, ਲਹੂ ਦੀਆਂ ਨਾੜੀਆਂ ਨਾਲ ਏਨ੍ਹਾਂ ਦੀ ਪਾਲਨਾ ਹੁੰਦੀ ਹੈ, ਅਤੇ ਮਗ਼ਜ਼ ਤੇ ਹਰਾਮ ਮਗ਼ਜ਼ ਦੇ ਮਿਲਾਪ ਨਾਲ ਇਨ੍ਹਾਂ ਦਾ ਸੁਕੜਨਾ ਤੇ ਢਿੱਲਾ ਹੋਣਾ ਹੈ, ਦੂਜੀ ਕਿਸਮ ਦੇ ਪੱਠੇ ਮੇਹਦੇ ਤੇ ਆਂਦਰਾਂ ਵਿੱਚ ਹੁੰਦੇ ਹਨ ਜਾਂ ਹਵਾ ਦੀ ਨਾਲੀ ਵਿੱਚ, ਏਨ੍ਹਾਂ ਦਾ ਹਿੱਲਨਾ ਆਪਣੇ ਇਖਤਿਆਰ ਵਿੱਚ ਨਹੀਂ ਅਥ ਸੁੱਤਿਆਂ ਹੋਇਆਂ ਵੀ ਉਹ ਕੰਮ ਕਰਦੇ ਰਹਿੰਦੇ ਹਨ ॥

# ਟੁੱਟੀ ਹੋਈ ਹੱਡੀ

ਜਿਸ ਥਾਂ ਸੱਟ ਲੱਗੇ ਤੇ ਹੱਡੀ ਟੁੱਟੇ ਜੇ ਸੱਟ ਦੂਰ ਥਾਂ ਲੱਗੇ ਅਰ ਹੱਡੀ ਉੱਪਰ ਟੁੱਟ ਜਾਵੇ ਅਥਵਾ ਪੈਰ ਭਾਰ ਡਿੱਗਨ ਤੇ ਚੂਕਨੇ ਦੀ ਹੱਡੀ ਟੁੱਟ ਜਾਵੇ, ਕਦੇ ਕਦੇ ਪੱਠਿਆਂ ਦੇ ਜ਼ੋਰ ਨਾਲ ਵੀ ਹੱਡੀ ਟੁੱਟ ਜਾਂਦੀ ਹੈ ॥

# ਕਿਸਮਾਂ (ਵੰਡ)

( ੧ ) ਨਿਰੀ ਹੱਡੀ ਦਾ ਟੁੱਟ ਜਾਨਾ—ਏਹਦੇ ਵਿੱਚ ਆਸ ਪਾਸ ਦੇ ਪੱਠਿਆਂ ਨੂੰ ਥੋੜਾ ਜੇਹਾ ਨੁਕਸਾਨ ਅੱਪੜਦਾ ਹੈ ॥

( ੨ ) ਪੇਚੀਦਾ ਅਥਵਾ ਹੱਡੀ ਦੇ ਟੋਟਿਆਂ ਨਾਲ ਜਾਂ ਅਸਲ ਸੱਟ ਜਿਹਦੇ ਨਾਲ ਹੱਡੀ ਟੁੱਟੀ ਮਾਸ, ਚੰਮ ਤੇ ਹੋਰ ਲਹੂ ਦੀਆਂ ਨਾੜਾਂ ਨੂੰ ਨੁਕਸਾਨ ਅੱਪੜਨਾ ਪਰ ਬਾਹਰ ਵੱਲ ਜ਼ਖ਼ਮ ਨ ਹੋਨਾ ॥

( ੩ ) ਟੁੱਟੀ ਹੋਈ ਹੱਡੀ ਦੇ ਥਾਂ ਤੇ ਮਾਸ ਤੇ ਚੰਮ ਦਾ ਪਾਟ ਜਾਨਾ ਜਿਸ ਕਰਕੇ ਹਵਾ ਜ਼ਖ਼ਮ ਦੇ ਅੰਦਰ ਵੜ ਸਕਦੀ ਹੈ ॥

( ੪ ) ਜਦ ਹੱਡੀ ਟੋਟੇ ਟੋਟੇ ਹੋ ਜਾਂਦੀ ਹੈ ॥

( ੫ ) ਨਿਰਾ ਹੱਡੀ ਵਿੱਚ ਇਕ ਚੀਰ ਆ ਜਾਂਦਾ ਹੈ ਅਰ ਏਹਦੇ ਵਿੱਚ ਹੱਡੀ ਦੇ ਦੋ ਟੋਟੇ ਵਖ ਵਖ ਨਹੀਂ ਹੁੰਦੇ ॥

( ੬ ) ਹੱਡੀ ਦਾ ਟੁੱਟ ਕੇ ਦੂਜੇ ਟੋਟੇ ਵਿੱਚ ਘੁਸ ਜਾਨਾ ॥

# ਟੁੱਟੀ ਹੋਈ ਹੱਡੀ ਦੀਆਂ ਨਸ਼ਾਨੀਆਂ

(੧) ਹਿਲਾ ਨ ਸਕਨਾ ॥
(੨) ਪੀੜ–ਟੁੱਟੀ ਹੋਈ ਹੱਡੀ ਦੇ ਥਾਂ ਤੇ ਜਾਂ ਉਸ ਦੇ ਆਲੇ ਦੁਆਲੇ ॥
(੩) ਸ਼ਕਲ ਬਦਲ ਜਾਂਦੀ ਹੈ॥
(੪) ਹਡੀ ਲੰਮੀ ਘੱਟ ਹੋ ਜਾਂਦੀ ਹੈ, ਕਿਉਂਕਿ ਟੁੱਟੇ ਹੋਏ ਟੋਟੇ ਇਕ ਦੂਜੇ ਉੱਤੇ ਚੜ੍ਹ ਜਾਂਦੇ ਹਨ ॥
(੫) ਸੋਜ, ਜੇੜ੍ਹੀ ਹੱਡੀ ਇਕ ਦੂਜੇ ਉੱਤੇ ਚੜ੍ਹੀ ਹੋਈ ਹੁੰਦੀ ਹੈ, ਪੱਠੇ ਕੱਠੇ ਹੋ ਜਾਂਦੇ ਹਨ, ਅਰ ਲਹੂ ਜੰਮ ਜਾਂਦਾ ਹੈ ॥
(੬) ਜੇੜ੍ਹੀਆਂ ਹੱਡੀਆਂ ਚੰਮ ਦੇ ਹੇਠਾਂ ਹਨ ਅਥਵਾ ਪਿੰਨੀ, ਹੱਸ ਦੀ ਹੱਡੀ ਉਨ੍ਹਾਂ ਦੇ ਟੁੱਟੇ ਹੋਏ ਥਾਂ ਦੇ ਨੇੜੇ ਟੋਇਆ ਪੈ ਜਾਂਦਾ ਹੈ ॥
(੭) ਅਸਲ ਤੋਂ ਹਰਕਤ ਦਾ ਬਦਲ ਜਾਨਾ ॥
(੮) ਟੁੱਟੇ ਹੋਏ ਟੋਟੇ ਦਾ ਅਵਾਜ਼ ਆਵਨਾ ॥

## ਇਲਾਜ

ਪੱਟੀਆਂ—ਹਸਪਤਾਲਾਂ ਵਿੱਚ ਹੋਰ ਤਰ੍ਹਾਂ ਦੀਆਂ ਹੁੰਦੀਆਂ ਹਨ ਪਰ ਮੌਕੇ ਤੇ ਅਕਲ ਨਾਲ ਕੰਮ ਲੈਨਾ ਪੈਂਦਾ ਹੈ, ਪੱਟੀਆਂ, ਸੋਟੀ, ਛਾਤਾ, ਵੰਝ ਦੇ ਝਾੜੂ, ਬੁਰਸ਼ ਦਾ ਦਸਤਾ, ਪੁਲਸ ਦੇ ਸਪਾਹੀ ਦਾ ਡੰਡਾ, ਬੰਦੂਕ, ਸੰਗੀਨ ਜਾਂ ਮਿਆਨ ਸਮੇਤ ਤਲਵਾਰ ਕੰਮ ਵਿੱਚ ਲਿਆਏ ਜਾਂਦੇ ਹਨ, ਕੋਟ ਨੂੰ ਵਲ੍ਹੇਟ ਕੇ ਅਖਬਾਰ ਜਾਂ ਹੋਰ ਕਾਗਤ ਨੂੰ ਤੈਹ ਕਰਕੇ ਜਾਂ ਵਲ੍ਹੇਟਿਆ ਹੋਇਆ ਨਕਸ਼ਾ ਅਥਵਾ ਕਿ ਕੋਈ ਚੀਜ਼ ਜੇੜ੍ਹੀ ਟੁੱਟੇ ਹੋਏ ਥਾਂ ਦੇ ਉੱਪਰ ਹੇਠਾਂ ਬੰਨ੍ਹ ਕੇ ਹੱਡੀ ਦੀ ਹਰਕਤ ਨੂੰ ਬੰਦ ਕਰ ਦੇਵੇ, ਕੰਮ ਵਿੱਚ ਲਿਆ ਸਕਦੇ ਹਾਂ, ਜੇਕਰ ਏਨ੍ਹਾਂ ਵਿੱਚੋਂ ਕੋਈ ਚੀਜ਼ ਵੀ ਨ ਮਿਲੇ ਤਾਂ ਬਾਂਹ ਨੂੰ ਧੜ ਨਾਲ ਤੇ ਲੱਤ ਨੂੰ ਦੂਜੀ ਲੱਤ ਨਾਲ ਬੰਨ੍ਹ ਦੇਨਾ ਚਾਹੀਦਾ ਹੈ ॥

ਪੱਟੀਆਂ, ਕੱਪੜਾ, ਰੁਮਾਲ, ਪੇਟੀ, ਜਾਲ੍ਹੇ ਨਾਲ ਕੰਮ ਲੈ ਸਕਦੇ ਹਾਂ ॥

**ਐਸਮਾਰਕ ਸਾਹਿਬ ਦਾ ਰੁਮਾਲ**—ਇਕ ਮਾਰਕੀਨ ਦਾ ਟੋਟਾ ੪੦ ਇੰਚ ਲੰਮਾ ਤੇ ੪੦ ਇੰਚ ਚੌੜਾ ਲੈ ਕੇ ਏਹਦੇ ਦੋ ਟੋਟੇ ਉਰੇਬ ਕੱਟੇ ਜਾਂਦੇ ਹਨ ਜਿਹਦੇ ਨਾਲ ਜੋੜ ਜਾਂ ਛੋਟੀ ਪੱਟੀ ਬੰਨ੍ਹ ਸੱਕੀਦੀ ਹੈ, ( ਵੇਖੋ ਪਿਛਲੇ ਪੰਨੇ ਤੇ ) ਚੌੜਾ ਬਨਾਨ ਵਾਸਤੇ ਰੁਮਾਲ ਨੂੰ ਚੌੜਾ ਡਾਹ ਕੇ ਉਸ ਦਾ ਉੱਪਰ ਦਾ ਸਿਰਾ ਹੇਠਲੇ ਕੰਢੇ ਤੇ ਲਿਆਓ ( ੧ ) ਅਰ ਫੇਰ ਏਹਨੂੰ ਦੋਹਰਾ ਕਰਕੇ ( ੨ ) ਜੇਕਰ ਥੋੜੀ ਚੌੜੀ ਪੱਟੀ ਦੀ ਲੋੜ ਹੋਵੇ ਤਾਂ (੨) ਨੂੰ ਫੇਰ ਦੋਹਰਾ ਕਰਕੇ ( ੩ ) ਹੋ ਜਾਵੇ ਗਾ ॥

ਜਦ ਇਨ੍ਹਾਂ ਰੁਮਾਲਾਂ ਦੀ ਲੋੜ ਨ ਹੋਵੇ ਤਾਂ ( ੩ ) ਬਨਾਕੇ ਉਹਦੇ ਦੋਵੇਂ ਸਿਰੇ ਅਕੱਠੇ ਕਰੋ ਅਰ ਫੇਰ ਏਨ੍ਹਾਂ ਨੂੰ ਦੂਜੀ ਵੇਰੀ ਅਕੱਠਿਆਂ ਕਰੋ, ਅਰ ਜਿਸ ਵੇਲੇ ਲੋੜ ਹੋਵ ਅਰ ਜਿੰਨੀ ਲੋੜ ਹੋਵੇ, ਖੋਲ੍ਹ ਕੇ ਕੰਮ ਲਵੋ, ਪੱਟੀ ਦੇ ਸਿਰਿਆਂ ਨੂੰ ਥਾਂ ਤੇ ਰੱਖਨ ਲਈ ਸੁਈਆਂ ਲਾਈਆਂ ਜਾਂਦੀਆਂ ਹਨ, ਜਾਂ ਦੋਹਰੀ ਗੰਢ, ਜਦ ਲੱਕੜੀ ਨੂੰ ਥਾਂ ਤੇ ਰੱਖਨਾ ਹੋਵੇ ਤਾਂ ਪੱਟੀ ਨੂੰ ਬਹੁਤਾ ਚੌੜਾ ਨਹੀਂ ਰਖਨਾ ਚਾਹੀਦਾ ਅਰ ਏਹ ਪੱਟੀ ਇਕ ਦੋ ਜਾਂ ਬਹੁਤੀ ਵੇਰੀ ਹਿੱਸੇ ਦੇ ਦੁਆਲੇ ਵਲ੍ਹੇਟ ਕੇ ਦੋਹਰੀ ਗੰਢ ਦੇ ਦੇਨੀ ਚਾਹੀਦੀ ਹੈ, ਜਾਂ ਉੱਸੇ ਨੂੰ ਦੋਹਰਾ ਕਰਕੇ ਬਾਂਹ ਦੇ ਦੁਆਲੇ ਲਕੜੀ ਸਮੇਤ ਲਿਆਕੇ ਉਹਦਾ ਇਕ ਸਿਰਾ ਉਹਦੀ ਦੋਹਰੀ ਥਾਂ ਤੋਂ ਕੱਢਕੇ ਦੂਜੇ ਸਿਰੇ ਨਾਲ ਬੰਨ੍ਹ ਦੇਨਾ ਚਾਹੀਦਾ ਹੈ, ਅਥਵਾ ਜਿਸ ਤਰ੍ਹਾਂ ( ੳ ) ਵਿੱਚ ਹੈ ਜਾਂ ਉਸ ਦੋਹਰੀ ਥਾਂ ਵਿੱਚੋਂ ਇਕ ਸਿਰਾ ਸੱਜੇ ਤੇ ਦੂਜਾ ਖੱਬੇ ਕੱਢਕੇ ਜਿਸਤਰ੍ਹਾਂ ( ਅ ) ਵਿੱਚ ਫੇਰ ਦੋਹਾਂ ਨੂੰ ਗੰਢ ਦੇ ਦੇਨੀ ਚਾਹੀਦੀ ਹੈ, ਅਰ ਏਹ ਗੰਢ ਜਿੱਥੋਂ ਤੋੜੀ ਹੋ ਸਕੇ ਟੁੱਟੀ ਹੋਈ ਹੱਡੀ ਤੇ ਪਾਨੀ ਚਾਹੀਦੀ ਹੈ ॥

ਬਾਂਹ ਵਾਸਤੇ ਵੱਡੇ ਗਾਇਤ੍ਰੇ ਦਾ ਇਕ ਸਿਰਾ ਮੋਂਢੇ ਤੇ ਰੱਖੋ ਜੇੜ੍ਹਾ ਚੰਗਾ ਹੈ, ਦੂਜਾ ਸਿਰਾ ਸਾਮ੍ਹਨੇ ਛਾਤੀ ਤੇ, ਏਹਦੀ ਨੋਕ ਸੱਟ ਲੱਗੀ ਹੋਈ ਅਰਕ ਬਾਂਹਦੇ ਪਿਛਲੇ ਪਾਸਿਓਂ ਕੱਢਕੇ ਬਾਂਹ ਨੂੰ ਠਹਿਰਾ ਕੇ ਉਹਦੇ ਉੱਤੇ ਰੱਖੋ, ਦੂਜਾ ਸਿਰਾ ਸੱਟ ਲੱਗੇ ਹੋਏ ਬਾਂਹਦੇ ਮੋਂਢੇ ਤੋਂ ਖੜਕੇ ਦੂਜੇ ਸਿਰੇ ਨਾਲ ਬੰਨ੍ਹ ਦੇਵੋ ਅਰ ਤੀਜੇ ਨੂੰ ਅਰਕ ਉੱਤੇ ਮੋੜਕੇ ਪਿੰਨਾਂ ( ਸੁਈਆਂ ) ਲਾ ਦੇਵੋ ॥



ਬਾਂਹ ਨੂੰ ਗਾਤ੍ਰੇ ਵਿੱਚ ਪਾਨਾ-ਪੱਟੀ ਨੂੰ ਠੱਪ ਕੇ ਇਸ ਦਾ ਇਕ ਸਿਰਾ ਚੰਗੇ ਮੋਂਢੇ ਵੱਲ ਰੱਖ ਕੇ ਬਾਂਹ ਨੂੰ ਉਸਦੇ ਵਿੱਚ ਰੱਖੋ ਅਰ ਛਾਤੀ ਦੇ ਸਾਮ੍ਹਨੇ ਫੇਰ ਦੂਜਾ ਸਿਰਾ ਜੇੜ੍ਹਾ ਸੱਟ ਲੱਗੇ ਹੋਏ ਬਾਂਹ ਵੱਲ ਹੈ, ਪੈਹਲੇ ਸਿਰੇ ਨਾਲ ਬੰਨ੍ਹ ਦੇਵੋ, ਗਾਤ੍ਰਾ ਇਕ ਪਾਸੇ ਕੋਟ ਨੂੰ ਚਕ ਕੇ ਮੋਂਢੇ ਦੇ ਹੇਠਾਂ ਟਾਂਕਾ ਲਾ ਦੇਨ ਨਾਲ ਬਨ ਸਕਦਾ ਹੈ, ਜਾਂ ਇਕ ਆਸਤੀਨ ਨੂੰ ਉਧੇੜ ਕੇ ਅਰ ਉਸ ਟੋਟੇ ਨੂੰ ਉੱਪਰ ਪਿੰਨ ਨਾਲ ਟਾਂਕਨ ਨਾਲ ਵੀ ਬਨ ਸਕਦਾ ਹੈ ॥

ਇਲਾਜ ਟੁੱਟੀ ਹੋਈ ਹੱਡੀ ਦਾ ਜੇੜ੍ਹਾ ਸਾਰੇ ਲੋਕ ਕਰਦੇ ਹਨ, ਸਾਰਿਆਂ ਨਾਲੋਂ ਜ਼ਰੂਰੀ ਏਹ ਹੈ ਕਿ ਉਹਨੂੰ ਬਹੁਤੀ ਤਕਲੀਫ਼ ਤੋਂ ਬਚਾਇਆ ਜਾਵੇ ਅਰ ਏਹ ਨਾ ਹੋਵੇ ਕਿ ਟੁੱਟੀ ਹੋਈ ਹੱਡੀ ਮਾਸ ਤੇ ਚੰਮ ਨੂੰ ਪਾੜਕੇ ਬਾਹਰ ਨਿਕਲ ਆਵੇ ॥

੧—ਏਸ ਮਤਲਬ ਨੂੰ ਪੂਰਾ ਕਰਨ ਲਈ ਬਿਮਾਰ ਨੂੰ ਪਹਿਲਾਂ ਉੱਥੇ ਹੀ ਵੇਖਨਾ ਚਾਹੀਦਾ ਹੈ, ਭਾਵੇਂ ਕਿਤਨੇ ਹੀ ਲੋਕ ਹੋਨ ਅਰ ਭਾਵੇਂ ਹਸਪਤਾਲ ਨੇੜੇ ਹੀ ਹੋਵੇ ਫੇਰ ਵੀ ਉਸਨੂੰ ਚੁੱਕਨ ਦਾ ਬੰਦੋਬਸਤ ਨਹੀਂ ਕਰਨਾ ਚਾਹੀਦਾ, ਉਸ ਵੇਲੇ ਤੋੜੀ ਕਿ ਹੱਡੀ ਚੰਗੀ ਤਰ੍ਹਾਂ ਨ ਬੱਝ ਜਾਵੇ ॥

੨—ਟੁੱਟੀ ਹੋਈ ਥਾਂ ਨੂੰ ਏਸ ਤਰ੍ਹਾਂ ਰੱਖੋ ਕਿ ਬਿਮਾਰ ਜਾਂ ਕੋਈ ਹੋਰ ਉਸਨੂੰ ਹਿਲਾ ਨ ਸਕੇ ॥

੩—ਜੇਕਰ ਟੰਗ ਟੁੱਟੀ ਹੋਈ ਹੈ ਤਾਂ ਪੈਰ ਨੂੰ ਪਕੜਕੇ ਅਜੇਹਾ ਖਿੱਚੋ ਕਿ ਉਹ ਆਪਨੀ ਅਸਲੀ ਸ਼ਕਲ ਤੇ ਆ ਜਾਵੇ, ਜਦ ਇਕ ਵਾਰੀ ਏਹ ਨੂੰ ਸਿੱਧਾ ਕਰ ਲਵੋ ਤਾਂ ਫੇਰ ਏਹਨੂੰ ਉਸ ਵੇਲੇ ਤੋੜੀ ਨ ਛੱਡੋ ਜਿਤਨਾ ਚਿਰ ਕਿ ਆਲੇ ਦੁਆਲੇ ਲੱਕੜਾਂ ਨ ਬੰਨ੍ਹ ਲਵੋ, ਅਗਰ ਛੱਡ ਦੇਵੋਗੇ ਤੇ ਫੱਟੇ ਫੇਰ ਕੱਠੇ ਹੋ ਜਾਨਗੇ ਅਰ ਟੁੱਟੇ ਹੋਏ ਹੋਏ ਮਾਸ (ਚੰਮ) ਨੂੰ ਪਾੜ ਕੇ ਬਾਹਰ ਨਿਕਲ ਆਵਨਗੇ ਜਾਂ ਕੋਈ ਹੋਰ ਨੁਕਸਾਨ ਕਰਨਗੇ, ਬਾਂਹ ਨੂੰ ਖਿਚਨਾ ਨਹੀਂ ਚਾਹੀਦਾ ਅਰ ਡਾਕਟਰ ਵਾਸਤੇ ਰਹਿਨ ਦੇਨਾ ਚਾਹੀਦਾ ਹੈ ॥

੪—ਜਦ ਹੱਡੀ ਟੁੱਟ ਕੇ ਜ਼ਖ਼ਮ ਬਾਹਰ ਹੋ ਗਿਆ ਹੋਵੇ ਜਾਂ ਲਹੂ ਵਗਦਾ ਹੋਵੇ ਤਾਂ ਸਾਰਿਆਂ ਨਾਲੋਂ ਜ਼ਰੂਰੀ ਗਲ ਲਹੂ ਦਾ ਬੰਦ ਕਰਨਾ ਹੈ, ਅਰ ਜ਼ਖ਼ਮ ਉੱਤੇ ਇਕ ਸਾਫ਼ ਪੱਟੀ ਹਰ ਵੇਲੇ ਲਾਨੀ ਚਾਹੀਦੀ ਹੈ ॥



੫—ਲੱਕੜੀਆਂ (ਫੱਟੀਆਂ) ਤੇ ਪੱਟੀਆਂ ਲਾਕੇ ਟੁੱਟੀ ਹੋਈ ਥਾਂ ਨੂੰ ਕਾਇਮ ਕਰਨਾ ਚਾਹੀਦਾ ਹੈ, ਤਾਕਿ ਟੁੱਟੀ ਹੋਈ ਹੱਡੀ ਨੂੰ ਹਰਕਤ ਨ ਹੋਵੇ, ਅਰ ਫੱਟੀਆਂ ਜ਼ਰੂਰੀ ਟੁੱਟੀ ਹੋਈ ਹੱਡੀ ਦੇ ਉੱਪਰਲੇ ਹੇਠਲੇ ਜੋੜ ਤੋੜੀ ਲੰਮੀਆਂ ਹੋਨੀਆਂ ਚਾਹੀਦੀਆਂ ਹਨ ॥

੬—ਅਜੇਹੇ ਬਿਮਾਰ ਨੂੰ ਗਰਮ ਬਿਸਤ੍ਰੇ ਦੇ ਵਿਚ ਰੱਖਨਾ ਚਾਹੀਦਾ ਹੈ ਤਾਕਿ ਉਹਦੇ ਮਜ਼ਾਜ਼ ਨੂੰ ਸੱਟ ਨ ਅੱਪੜੇ, ਜਦ ਕੰਗਰੋੜ ਦੀ ਹੱਡੀ ਸੱਟ ਨਾਲ

ਜਾਂ ਡਿੱਗਨ ਨਾਲ ਜਾਂ ਸਿਰ ਭਾਰ ਡਿੱਗਨ ਨਾਲ ਟੁੱਟ ਜਾਵੇ, ਤਾਂ ਉਸਨੂੰ ਬਿਲਕੁਲ ਨਹੀਂ ਹਲਾਨਾ ਚਾਹੀਦਾ, ਜੇਕਰ ਕੋਈ ਡਾਕਟਰ ਸਾਹਿਬ ਨੇੜੇ ਹੋਨ, ਤਾਂ ਉਨ੍ਹਾਂ ਦੇ ਅੱਪੜਨ ਤੋੜੀ ਉਸ ਨੂੰ ਅਰਾਮ ਨਾਲ ਲਟਾ ਰੱਖਨਾ ਚਾਹੀਦਾ ਹੈ, ਅਰ ਜੇ ਡਾਕਟਰਸਾਹਿਬ ਦੂਰ ਕਿਸ ਥਾਂ ਹੋਨ ਤਾਂ ਉਸਦੇਹੇਠਾਂ ਕੰਬਲ ਜਾਂ ਦਰੀ ਪਾ ਲਵੇ ਪਰ ਬਿਮਾਰ ਨੂੰ ਹਲਾਨਾਂ ਬੜਾ ਘੱਟ ਚਾਹੀਦਾ ਹੈ ਅਰ ਫੇਰ ਏਸਦਰੀ ਜਾਂ ਕੰਬਲ ਦੇ ਕੰਢਿਆਂ ਵਿਚ ਵੰਝ ਵਲ੍ਹੇਟ ਕੇ ਚਾਰ ਆਦਮੀ ਉਸਨੂੰ ਉਠਾ ਲੈਨ ਅਰ ਉਸਦਾ ਇਲਾਜ ਡਾਕਟਰ ਸਾਹਿਬ ਦੇ ਆਵਨ ਤੋੜੀ ਨਹੀਂ ਕਰਨਾ ਚਾਹੀਦਾ ॥

**ਸਿਰ ਦੀਆਂ ਹੱਡੀਆਂ**—ਸਿਰ ਦੀ ਹੱਡੀਆਂ ਦਾ ਟੁੱਟਨਾ ਬੜਾ ਖ਼ਤ੍ਰੇ ਵਾਲਾ ਹੈ, ਸਿਰ ਦੀ ਚੋਟੀ ਦਾ ਟੁੱਟਨਾ ਉਹਦੇ ਥੱਲੇ ਨਾਲੋਂ ਘੱਟ ਖ਼ਤ੍ਰੇ ਵਾਲਾ ਹੈ। ਜਦ ਸਿਰ ਦੀ ਚੋਟੀ ਤੇ ਕੋਈ ਜ਼ਖਮ ਹੋਵੇ ਤਾਂ ਉਸਨੂੰ ਵੇਖਨਾ ਚਾਹੀਦਾ ਹੈ ਕਿ ਹੱਡੀ ਤਾਂ ਨਹੀਂ ਟੁੱਟੀ ਹੋਈ, ਜਦ ਸਿਰ ਦਾ ਥੱਲਾ ਟੁੱਟ ਜਾਂਦਾ ਹੈ ਤਾਂ ਕੰਨਾਂ ਵਿੱਚੋਂ ਲਹੂ ਜਾਂ ਸਾਫ਼ ਪਾਣੀ ਵਗਦਾ ਹੈ, ਕਦੇ ਨੱਕ ਵਿੱਚੋਂ ਵੀ ਲਹੂ ਆਉਂਦਾ ਹੈ, ਅਰ ਕਦੇ ਮੇਹਦੇ ਦੇ ਅੰਦਰ ਜਾਕੇ ਫੇਰ ਕੈ ਨਾਲ ਮੁੜ ਕੇ ਆਉਂਦਾ ਹੈ, ਅਰ ਜੇ ਅੱਖਾਂ ਦੇ ਖੂੰਨਿਆਂ ਨੂੰ ਸੱਟ ਅੱਪੜੇ ਤਾਂ ਇਕ ਜਾਂ ਦੋਹਵਾਂ ਅੱਖਾਂ ਦੇ ਅੰਦਰੋਂ ਲਹੂ ਨਿਕਲ ਸਕਦਾ ਹੈ, ਅਰ ਜੇ ਸਿਰ ਦੇ ਪਿਛਲੇ ਪਾਸੇ ਸੱਟ ਲੱਗੇ ਤਾਂ ਉਸ ਸੱਟ ਦੀ ਨਸ਼ਾਨੀ ਹੋਵੇਗੀ ॥

**ਇਲਾਜ**—ਪਹਿਲਾਂ ਲਹੂ ਨੂੰ ਬੰਦ ਕਰੋ, ਬਿਮਾਰ ਨੂੰ ਏਸ ਤਰ੍ਹਾਂ ਲਟਾਓ ਕਿ ਉਹ ਚੰਗੀ ਤਰ੍ਹਾਂ ਸਾਹ ਲੈ ਸਕੇ, ਕੱਪੜਿਆਂ ਦੇ ਬਟਨ ਖੋਲ੍ਹ ਦੇਵੋ, ਬੀਮਾਰ ਨੂੰ ਛਾਵੇਂ ਜਾਂ ਅੰਦਰ ਲੈ ਜਾਵੋ, ਇਕ ਸਾਫ਼ ਕੱਪੜਾ ਜਾਂ ਲਿੰਟ ਠੰਢੇ ਪਾਣੀ ਵਿਚ ਭਿਉਂ ਕੇ ਅਰ ਜੇ ਬਰਫ਼ ਮਿਲ ਸਕੇ ਤਾਂ ਉਹ ਸਿਰ ਤੇ ਲਾਓ ਜੇਕਰ ਬਿਮਾਰ ਬੇਹੋਸ਼ ਹੋਵੇ ਤਾਂ ਡਾਕਟਰ ਸਾਹਿਬ ਦੇ ਆਵਨ ਤੋੜੀ ਕੋਈ ਦਵਾਈ ਨ ਦੇਵੇ ॥

**ਹੇਠਲੇ ਜਬਾੜੇ ਦਾ ਟੁੱਟ ਜਾਨਾ**—ਏਹਦੀਆਂ ਨਸ਼ਾਨੀਆਂ ਆਮ ਹਨ, ਜਬਾੜਾ ਹਿਲ ਨਹੀਂ ਸਕਦਾ ਅਰ ਨਾ ਹੀਂ ਬਿਮਾਰ ਬੋਲ ਸਕਦਾ ਹੈ, ਦੰਦਾਂ ਦੀ ਪ੍ਰਨਾਲ ਟੁੱਟ ਜਾਂਦੀ ਹੈ, ਅਰ ਮਸੂੜਿਆਂ ਵਿੱਚੋਂ ਲਹੂ ਆਂਵਦਾ ਹੈ ॥

**ਇਲਾਜ**—ਹੱਥ ਦੀ ਤਲੀ ਟੁੱਟੀ ਹੋਈ ਥਾਂ ਦੇ ਹੇਠਾਂ ਰੱਖਕੇ ਉੱਪਰ ਦੇ ਜਬਾੜੇ ਵੱਲ ਚੁੱਕੋ ਅਰ ਇਕ ਕੱਪੜੇ ਨਾਲ ਉੱਥੇ ਹੀ ਰੱਖੋ, ਏਸ

ਮਤਲਬ ਲਈ ਇਕ ਕੱਪੜਾ ਠੋਡੀ ਦੇ ਹੇਠਾਂ ਰੱਖਕੇ ਉਹਦੇ ਦੋਵੇਂ ਸਿਰੇ ਉੱਪਰ ਖੜਕੇ ਕੰਨ ਦੇ ਕੋਲ ਇਕ ਦੂਜੇ ਦੇ ਕੋਲ ਬਦਲ ਕੇ ਦੂਜੇ ਪਾਸੇ ਬੰਨ੍ਹ ਦੇਵੋ ॥



**ਪਸਲੀ ਦਾ ਟੁੱਟ ਜਾਨਾ**—ਆਮ ਤੌਰ ਤੇ ਛੀਵੀਂ ਸੱਤਵੀਂ ਅੱਠਵੀਂ ਤੇ ਨਾਵੀਂ ਟੁੱਟਦੀ ਹੈ, ਏਹਦੇ ਉੱਪਰ ਹੇਠਾਂ ਬਹੁਤ ਘੱਟ ਟੁੱਟਦੀ ਹੈ, ਜਾਂ ਇਹ ਸੱਟ ਨਾਲ ਟੁੱਟਦੀ ਹੈ ਜਾਂ ਦਬਾਨ ਨਾਲ, ਪਸਲੀ ਹਰ ਥਾਂ ਤੋਂ ਟੁੱਟ ਸਕਦੀ ਹੈ ਪਰ ਆਮ ਤੌਰ ਤੇ ਏਹ ਛਾਤੀ ਦੀ ਹੱਡੀ ਤੇ ਕੰਗਰੋੜ ਦੇ ਵਿਚਾਲਿਓਂ ਟੁੱਟਦੀ ਹੈ, ਜੇ ਫਿਫੜੇ ਨੂੰ ਸੱਟ ਅੱਪੜੇ ਤਾਂ ਏਹ ਬੜੀ ਖ਼ਤ੍ਰੇ ਦੀ ਗੱਲ ਹੈ ਕਿਉਂਕਿ ਜਿੱਥੇ ਪਸਲੀ ਹੱਥਾਂ ਨਾਲ ਟੋਹੀ ਜਾਂਦੀ ਹੈ, ਉਹਦੇ ਹੇਠਾਂ ਫਿਫੜਾ ਹੈ ਅਰ ਡਰ ਹੁੰਦਾ ਹੈ ਕਿ ਟੁੱਟੇ ਹੋਏ ਟੋਟੇ ਫਿਫੜੇ ਨੂੰ ਜ਼ਖ਼ਮ ਨ ਕਰਨ ॥

**ਨਸ਼ਾਨੀਆਂ**—ਲੰਮਾ ਸਾਹ ਲੈਨ ਲੱਗਿਆਂ ਪੀੜ, ਅਰ ਏਸੇ ਲਈ ਬਿਮਾਰ ਨਿੱਕੇ ਨਿੱਕੇ ਸਾਹ ਲੈਂਦਾ ਹੈ ਅਰ ਟੁੱਟੇ ਹੋਏ ਸਿਰਿਆਂ ਤੇ ਹੱਥ ਰੱਖਨ ਨਾਲ ਕਦੇ **ਕੜਕ** ਦੀ ਅਵਾਜ਼ ਵੀ ਆ ਸਕਦੀ ਹੈ, ਫਿਫੜੇ ਨੂੰ ਸੱਟ ਅੱਪੜੇ ਤਾਂ ਖੰਘਨ ਨਾਲ ਲਹੂ ਆਉਂਦਾ ਹੈ, ਅਰ ਏਹ ਲਹੂ ਲਾਲ ਤੇ ਝੱਗ ਵਾਲਾ ਹੈ ॥

( ੳ ) **ਇਲਾਜ**—ਜੇ ਫਿਫੜੇ ਨੂੰ ਨੁਕਸਾਨ ਨ ਅੱਪੜਿਆ ਹੋਵੇ ਤਾਂ ਨਿਰੀਆਂ ਦੋ ਚੌੜੀਆਂ ਪੱਟੀਆਂ ਟੁੱਟੀ ਹੋਈ ਪਸਲੀ ਦੇ ਉੱਪਰ ਬੰਨ੍ਹ ਦੇਵੋ, ਅਰ ਏਹ ਏਸ ਤਰ੍ਹਾਂ ਬੰਨ੍ਹੋ ਕਿ ਉੱਪਰ ਵਾਲੀ ਪੱਟੀ ਦਾ ਅੱਧਾ ਥਾਂ ਹੇਠਲੀ ਪੱਟੀ ਢੱਕ ਲਵੇ, ਅਰ ਰੀੜ੍ਹ ਸਾਮ੍ਹਨੇ ਦੀ ਥਾਂ ਦੂਜੇ ਪਾਸੇ ਪਸਲੀਆਂ ਤੇ ਪਾਨੀ ਚਾਹੀਦੀ ਹੈ, ਅਜੇਹਾ ਘੁੱਟਕੇ ਨ ਬੰਨ੍ਹੋ, ਕਿ ਸਾਹ ਲੈਨ ਵਿੱਚ ਔਖ ਹੋਵੇ, ਜੇ ਕਰ ਕੋਈ ਪੱਟੀ ਨ ਹੋਵੇ ਤਾਂ ਉਹਦੀ ਵਾਸਕਟ (ਫਤੂਈ) ਨੂੰ ਜ਼ੋਰ ਨਾਲ ਖਿੱਚ ਕੇ ਪਿੰਨਾਂ ਨਾਲ ਕੱਸ ਦੇਵੋ ॥

( ਅ ) ਜੇ ਫਿਫੜੇ ਨੂੰ ਸੱਟ ਲੱਗੀ ਹੋਵੇ ਤਾਂ ਪੱਟੀ ਨਹੀਂ ਬੰਨ੍ਹਨੀ ਚਾਹੀਦੀ, ਉਹ ਨੂੰ ਲਟਾ ਦੇਵੋ ਥੋੜ੍ਹਾ ਜਿਹਾ ਟੁੱਟੀ ਹੋਈ ਪਸਲੀ ਦੇ ਭਾਰ, ਤਾਕਿ ਉਹਦਾ ਚੰਗਾ ਪਾਸਾ ਚੰਗੀ ਤਰ੍ਹਾਂ ਸਾਹ ਲੈ ਸਕੇ, ਕੱਪੜੇ ਢਿੱਲੇ ਕਰ

ਦੇਵੋ ਬਰਫ਼ ਖਾਨ ਨੂੰ ਦੇਵੋ ਅਰ ਟੁੱਟੀ ਹੋਈ ਥਾਂ ਤੇ ਵੀ ਰੱਖੋ। ਪੇਟੀ ਨਾਲ ਏਸ ਵਾਸਤੇ ਨਹੀਂ ਕੱਜਦੇ ਜੋ ਟੁੱਟਾ ਹੋਇਆ ਸਿਰਾ ਜ਼ਖ਼ਮ ਨੂੰ ਵੱਡਾ ਨ ਕਰ ਦੇਵੇ ਅਰ ਬਾਂਹ ਨੂੰ ਵੱਡੇ ਗਾਤ੍ਰੇ ਵਿੱਚ ਪਾਕੇ ਟੁੱਟੇ ਹੋਏ ਪਾਸੇ ਦੇ ਉੱਤੇ ਰੱਖਣਾ ਚਾਹੀਦਾ ਹੈ॥

**ਛਾਤੀ ਦੀ ਹੱਡੀ**—ਜਦ ਹੱਡੀ ਟੁੱਟ ਜਾਵੇ ਜਾਂ ਪੀੜ ਹੋਵੇ ਜਾਂ ਹੱਥ ਦੇ ਦਬਾਨ ਨਾਲ ਮਲੂਮ ਹੋਵੇ ਤਾਂ ਏਹਦਾ ਇਲਾਜ ਨਿਰਾ ਏਹ ਹੈ ਕਿ ਕੱਪੜੇ ਖੋਲ੍ਹ ਦੇਵੋ, ਅਰ ਬਿਮਾਰ ਨੂੰ ਅਰਾਮ ਵਿੱਚ ਲਟਾਓ ਅਰ ਉਸ ਨੂੰ ਹਲਾਓ ਨਾ ਜਦ ਤੋੜੀ ਕਿ ਡਾਕਟਰ ਸਾਹਿਬ ਨ ਆ ਜਾਵਨ॥

**ਹੱਸ ਦੀ ਹੱਡੀ**—ਏਹਦੇ ਵਿੱਚ ਉਸ ਪਾਸੇ ਦੀ ਬਾਂਹ ਥੋੜੀ ਜਾਂ ਬਹੁਤੀ ਬੇ ਹਰਕਤ ਹੋ ਜਾਂਦੀ ਹੈ, ਬਿਮਾਰ ਉਹਨੂੰ ਅਰਕ ਤੋਂ ਚੁੱਕ ਰੱਖਦਾ ਹੈ, ਅਰ ਅਪਨਾ ਸਿਰ ਉਸ ਪਾਸੇ ਨੀਵਾਂ ਕਰ ਰੱਖਦਾ ਹੈ ਜੇ ਉਂਗਲੀ ਨਾਲ ਟੋਹੀਏ ਤਾਂ ਟੁੱਟੀ ਹੋਈ ਹੱਡੀ ਇੱਕ ਦੂਜੇ ਤੇ ਚੜ੍ਹੀ ਹੋਈ ਮਲੂਮ ਹੋ ਸਕਦੀ ਹੈ, ਆਮ ਤੌਰ ਤੇ ਬਾਹਰ ਦਾ ਹਿੱਸਾ ਹੇਠਾਂ ਅਰ ਅੰਦਰ ਦਾ ਹਿੱਸਾ ਉੱਪਰ ਹੁੰਦਾਹੈ॥

**ਇਲਾਜ**—ਹੌਲੀ ਜੇਹੀ ਕੋਟ ਉਤਾਰ ਲਵੋ ਅਰ ਸਾਰਿਆਂ ਨਾਲੋਂ ਪਹਿਲਾਂ ਚੰਗੇ ਪਾਸਿਓਂ ਉਤਾਰੋ ਅਰ ਬਾਕੀ ਕੱਪੜੇ ਗਲ ਦੇ ਵੀ ਲਾਹ ਦੇਵੋ, ਇੱਕ ਵੱਡੀ ਗੱਦੀ ਉਸਦੀ ਕੱਛ ਵਿੱਚ ਰੱਖਕੇ ਹੌਲੀ ਨਾਲ ਅਰਕ ਨੂੰ ਉੱਪਰਲੈ ਜਾਓ ਅਰ ਜਿੱਥੋਂ ਤੋੜੀ ਹੋ ਸਕੇ ਅਰਕ ਨੂੰ ਬਾਹਰ ਵੱਲ ਰੱਖੋ, ਅਰ ਏਹ ਨੂੰ ਗਾਤ੍ਰੇ ਵਿੱਚ ਪਾਵਨ ਵਾਸਤੇ ਪੱਟੀ ਨੂੰ ਬਾਂਹ ਅਰ ਤਲੀ ਦੇ ਹੇਠੋਂ ਕੱਢਕੇ ਉੱਪਰ ਦਾ ਸਿਰਾ ਕੱਛ ਵਿੱਚੋਂ ਕੱਢਕੇ ਦੂਜੇ ਮੋਢੇ ਤੇ ਦੋਹਾਂ ਸਿਰਿਆਂ ਨੂੰ ਰੰਢ ਦੇਵੋ,



ਇੱਕ ਹੋਰ ਤ੍ਰੀਕਾ ਵੀ ਹੈ, ਕਿ ਬਾਂਹ ਨੂੰ ਨੀਵਾਂ ਕਰਕੇ ਰੁਮਾਲ ਦਾ ਇੱਕ ਸਿਰਾ ਅੱਛੇ ਮੋਢੇ ਤੇ ਰੱਖਕੇ ਤੇ ਉਸਦੀ ਨੋਕ ਟੁੱਟੇ ਹੋਏ ਪਾਸੇ ਅਰ ਏਸ ਰੁਮਾਲ ਨੂੰ ਛਾਤੀ ਅਰ ਪਿੱਠ ਵੱਲੋਂ ਲਿਆਕੇ ਅਰ ਕੱਛ ਵਿੱਚੋਂ ਕੱਢਕੇ ਅਰ ਫਿਰ ਪਿੱਠ ਦੇ ਉੱਤੋਂ ਲੰਘਾ ਕੇ ਦੋਵੇਂ ਸਿਰੇ ਅੱਛੇ ਮੋਢੇ ਤੇ ਬੰਨ੍ਹ ਦੇਵੋ, ਅਰ ਬਾਕੀ ਉਸਦੇ ਟੋਟੇ ਤੇ ਕੰਢੇ ਨੂੰ ਇੱਕ ਦੂਜੇ ਤੇ ਰੱਖਕੇ ਕਾਇਮ ਕਰ ਦੇਵੋ,ਏਸ ਤਰ੍ਹਾਂ ਟੁੱਟੀ ਹੋਈ ਹੱਡੀ ਤੇ ਕੋਈ ਜ਼ੋਰਨਹੀਂ ਅੱਪੜਦਾ, ਅਰ ਫੇਰ ਬਾਂਹ ਨੂੰ ਸਰੀਰ ਦੇ ਨਾਲ ਕੱਸ ਦੇਵੋ,ਜੇਨਿਰਾ ਇੱਕੋ ਰੁਮਾਲ ਨਾਲ ਕੰਮ ਲੈਣਾ ਹੋਵੇ।




ਤਾਂ ਕੱਛ ਵਿੱਚ ਇੱਕ ਗੱਦੀ ਰੱਖਕੇ ਅਰਕ ਉੱਤੇ ਇੱਕ ਪੇਚ ਪੱਟੀ ਦਾ ਦੇ ਕੇ ਇੱਕ ਸਿਰਾ ਛਾਤੀ ਦੇ ਸਾਮ੍ਹਨੇ ਅਰ ਦੂਜਾ ਪਿੱਠ ਵੱਲੋਂ ਕੱਢਕੇ ਕਲਾਈ ਦੇ ਉੱਤੋਂ ਲੰਘਾ ਕੇ ਦੂਜੇ ਪਾਸੇ ਕੱਸ ਕੇ ਬੰਨ੍ਹ ਦੇਵੋ ॥




**ਖੱਬੇ ਮੋਢੇ ਦੀ ਹੱਡੀ—** ਪਹਿਲਾਂ ਕੱਪੜੇ ਲਾਹਲਵੋ, ਇੱਕ ਤਿੰਨ ਗੁੱਠਾਂ ਵਾਲਾ ਰੁਮਾਲ ਉਸਦੇ ਹੇਠੋਂ ਕੱਢਕੇ ਜ਼ੋਰ ਨਾਲ ਕੱਸ ਦੇਵੋ, ਤਾਕਿ ਟੁੱਟੀ ਹੋਈ ਥਾਂ ਉਸਦੇ ਹੇਠਾਂ ਆ ਜਾਵੇ, ਅਰ ਫੇਰ ਏਸ ਬਾਂਹ ਨੂੰ ਗਾਤ੍ਰੇ ਵਿੱਚ ਪਾ ਦੇਵੋ॥



**ਬਾਂਹ ਦੀ ਹੱਡੀ ਦਾ ਟੁੱਟਣਾ।** ਉੱਪਰ ਦੀ ਹੱਡੀ ਮੋਢੇ ਤੋਂ ਹੇਠਾਂ, ਵਿਚਾਲੇ ਜਾਂ ਹੇਠਲੇ ਹਿੱਸੇ ਵਿੱਚ ਟੁੱਟਦੀ ਹੈ, ਅਰ ਆਮ ਨਸ਼ਾਨੀਆਂ ਹੁੰਦੀਆਂ ਹਨ, ਜਦ ਏਹ ਉੱਪਰ ਟੁੱਟੀ ਹੋਈ ਹੋਵੇ, ਤਾਂ ਇਕ ਚੌੜੀ ਪੱਟੀ ਬਾਂਹ ਦੇ ਵਿਚਾਲਿਓਂ ਕੱਢਕੇ ਸ੍ਰੀਰ ਦੇ ਦੂਜੇ ਪਾਸੇ ਖਿੱਚ ਕੇ ਬੰਨ੍ਹ ਦੇਵੋ, ਅਰ ਬਾਂਹ ਨੂੰ ਗਾਤ੍ਰੇ ਵਿਚ ਪਾ ਦੇਵੋ, ਜਦ ਵਿਚਾਲਿਓਂ ਟੁੱਟੀ ਹੋਵੇ, ਤਾਂ ਬਾਂਹ ਨੂੰ ਨੀਵਾਂ ਕਰਕੇ ਚਾਰ ਫੱਟੀਆਂ ਚਊਂ ਪਾਸੀਂ ਰੱਖਕੇ ਜੋੜੀਆਂ ਅਰਕ ਤੋਂ ਮੋਢੇ ਤੀਕ ਹੋਨ ਪਰ ਏਹ ਨਾ ਹੋਵੇ ਕਿ ਸਾਮ੍ਹਨੇ ਦੀ ਫੱਟੀ ਨਾਲ ਨਾੜਾਂ ਤੇ ਦਬਾ ਪਵੇ ਬੋਤਲਾਂ ਦਾ ਘਾ ਦਾ ਖੋਲ ਜੋ

ਵੱਢਕੇ ਵਲ੍ਹੇਟਿਆ ਜਾਵੇ ਤਾਂ ਸਾਮ੍ਹਨੇ ਵਾਸਤੇ ਇਕ ਚੰਗੀ ਫੱਟੀ (ਸਪਲਿੰਟ) ਬਨ ਸਕਦੀ ਹੈ, ਜੇ ਬਹੁਤੀਆਂ ਫੱਟੀਆਂ ਨ ਲੱਭਨ ਤਾਂ ਦੋ ਹੀ ਇਕ ਅੰਦਰ ਤੇ ਇਕ ਬਾਹਰ ਵੱਲ ਬਹੁਤ ਹਨ, ਇਨ੍ਹਾਂ ਨੂੰ ਪੱਟੀਆਂ ਨਾਲ ਹੇਠ ਅਰ ਉੱਤੇ ਕਾਇਮ ਕਰੋ, ਅਰ ਜੇ ਕੋਈ ਫੱਟੀ ਵੀ ਨ ਲੱਭੇ, ਤਾਂ ਬਾਂਹ ਨੂੰ ਸ੍ਰੀਰ ਨਾਲ ਬੰਨ੍ਹ ਦੇਵੋ, ਅਰ ਕਲਾਈ ਨੂੰ ਗਾਤ੍ਰੇ ਵਿੱਚ ਪਾ ਦੇਵੋ ॥



ਜੇਕਰ ਅਰਕ ਦੀ ਹੱਡੀ ਟੁੱਟ ਜਾਵੇ ਤਾਂ ਏਹਦੇ ਵਿੱਚ ਬਹੁਤੀ ਸੋਜ ਹੁੰਦੀ ਹੈ, ਅਰ ਏਸ ਵਾਸਤੇ ਏਹਦੀ ਅਸਲੀਯਤ ਮਲੂਮ ਕਰਨੀ ਔਖੀ ਹੈ, ਜੇ ਏਸ ਕਿਸਮ ਦੀ ਸੱਟ ਲੱਗੇ ਤਾਂ ਉਸਨੂੰ ਸਰਹਾਨੇ ਤੇ ਏਸ ਤਰ੍ਹਾਂ ਰੱਖੋ ਕਿ ਔਖ ਨ ਹੋਵੇ, ਅਰ ਠੰਡੇ ਪਾਣੀ ਦੀ ਹਰ ਵੇਲੇ ਟਕੋਰ ਕਰਨੀ ਚਾਹੀਦੀ ਹੈ, ਅਰ ਏਹਦੇ ਸਵਾ ਡਾਕਟਰ ਸਾਹਿਬ ਦੇ ਆਵਨ ਤੋੜੀ ਹੋਰ ਕੁਝ ਨਹੀਂ ਕਰਨਾ ਚਾਹੀਦਾ, ਜੇ ਅਜੇਹੀ ਸੱਟ ਦਾ ਬਿਮਾਰ ਕਿਧਰੇ ਬਾਹਰ ਮਿਲੇ, ਤਾਂ ਇਕ ਵੱਡੀ ਫੱਟੀ ਜਿਹਦਾ ਇਕ ਸਿਰਾ ਕੱਛ ਤੋਂ ਅਰਕ ਦੇ ਹੇਠਾਂ ਤੋੜੀ ਅਰ ਦੂਜਾ ਅਰਕ ਤੋਂ ਉਂਗਲੀਆਂ ਤੋੜੀ, ਇਨ੍ਹਾਂ ਦੋਹਵਾਂ ਨੂੰ ਬੰਨ੍ਹ ਕੇ ਏਹ ਨੂੰ ਬਾਹਰ ਜਾਂ ਅੰਦਰ ਕਾਇਮ ਕਰਨਾ ਚਾਹੀਦਾ ਹੈ, ਅਰ ਬਾਂਹ ਨੂੰ ਗਾਤ੍ਰੇ ਵਿੱਚ ਪਾਨਾ ਚਾਹੀਦਾ ਹੈ ਜਦ ਹਸਪਤਾਲ ਜਾਂ ਬਾਰਕ ਵਿੱਚ ਆ ਜਾਵੇ, ਤਾਂ ਏਹ ਖੋਲ੍ਹ ਕੇ ਉਹਦੀ ਸੋਜ ਦਾ ਇਲਾਜ ਕਰਨਾ ਚਾਹੀਦਾ ਹੈ ॥



ਅਗਲੀ ਬਾਂਹ ਦੀਆਂ ਹੱਡੀਆਂ ਟੁੱਟੀਆਂ ਹੋਈਆਂ ਮਲੂਮ ਹੋ ਸਕਦੀਆਂ ਹਨ, ਪਰ ਜੇ ਉਨ੍ਹਾਂ ਵਿੱਚੋਂ ਇਕ ਟੁੱਟ ਜਾਵੇ ਤਾਂ ਪਤਾ ਜ਼ਰਾ ਔਖਾ ਲਗਦਾ ਹੈ, ਪਰ ਟੁੱਟੀ ਹੋਈ ਥਾਂ ਤੇ ਦਰਦ ਹੁੰਦਾ ਹੈ, ਅੰਦਰ ਦੀ ਹੱਡੀ ਅਰਕ ਤੋਂ ਹੇਠਾਂ ਤੇ ਬਾਹਰ ਵਾਲੀ ਕਲਾਈ ਦੇ ਉੱਤੋਂ ਟੁੱਟਦੀ ਹੈ ॥

**ਇਲਾਜ**—ਭਾਵੇਂ ਇਕ ਟੁੱਟੀ ਹੋਵੇ ਭਾਵੇਂ ਦੋਵੇਂ, ਬਾਂਹ ਨੂੰ ਅਰਕ ਵੱਲ ਝੁਕਾਕੇ ਅੰਗੂਠ ਉੱਪਰ ਅਰ ਤਲੀ ਪੇਟ ਵੱਲ ਰੱਖਕੇ ਦੋ ਫੱਟੀਆਂ ਅੰਦਰ ਦੀ ਅਰਕ ਤੋਂ ਕਲਾਈ ਤਕ ਤੇ ਬਾਹਰ ਦੀ ਅਰਕ ਤੋਂ ਹੱਥ ਦੀ ਪਿੱਠ ਤੋੜੀ ਲੈਕੇ ਉੱਤੇ ਪੱਟੀਆਂ ਬੰਨ੍ਹ ਦੇਵੋ, ਇਕ ਉੱਪਰ ਅਰ ਦੂਜੀ ਟੁੱਟੀ ਹੋਈ ਥਾਂ ਦੇ ਹੇਠਾਂ, ਅਰ ਬਾਂਹ ਨੂੰ ਕਾਇਮ ਕਰਕੇ ਚੌੜੇ ਗਾਤ੍ਰੇ ਵਿੱਚ ਪਾ ਦੇਵੋ ॥



ਜੇ ਹੱਥ ਜਾਂ ਤਲੀ ਦੀ ਹੱਡੀਆਂ ਟੁੱਟ ਜਾਵਨ ਤਾਂ ਇਕ ਗੇਂਦ ਨੂੰ ਤਲੀ ਵਿੱਚ ਰੱਖ ਕੇ ਉਂਗਲੀਆਂ ਨੂੰ ਗੇਂਦ ਤੇ ਮੋੜ ਕੇ ਇਕ ਪੱਟੀ ਨਾਲ ਬੰਨ੍ਹ ਦੇਵੋ, ਅਰ ਬਾਂਹ ਨੂੰ ਗਾਤ੍ਰੇ ਵਿੱਚ ਰੱਖੋ॥



ਉਂਗਲੀ ਟੁੱਟੀ ਹੋਈ ਝੱਟ ਮਲੂਮ ਹੋ ਜਾਂਦੀ ਹੈ, ਪੀੜ ਅਰ ਸ਼ਕਲ ਬਦਲ ਜਾਂਦੀ ਹੈ॥

**ਇਲਾਜ**—ਉਂਗਲ ਨੂੰ ਹੌਲੇ ਜੇਹੇ ਖਿੱਚ ਕੇ ਇਕ ਫੱਟੀ ਤੇ ਇਕ ਫੀਤਾ ਜਾਂ ਪੱਟੀ ਦੀ ਕੰਨੀ ਨਾਲ ਬੰਨ੍ਹ ਦੇਵੋ ਜੇ ਬਹੁਤੀਆਂ ਉਂਗਲੀਆਂ ਟੁੱਟੀਆਂ ਹੋਨ ਤਾਂ ਦੋ ਫੱਟੀਆਂ ਲਾਕੇ ਹੱਥ ਨੂੰ ਗਾਤ੍ਰੇ ਵਿੱਚ ਰੱਖੋ॥

**ਲੱਕ ਦੀ ਹੱਡੀਆਂ ਦਾ ਟੁੱਟ ਜਾਨਾ**—ਨਸ਼ਾਨੀਆਂ ਜਦ ਲੱਕ ਦੇ ਕੋਲ ਸੱਟ ਲੱਗੇ ਤਾਂ ਬਿਮਾਰ ਖਲੋ ਨਹੀਂ ਸਕਦਾ, ਨ ਟੁਰ ਸਕਦਾ ਹੈ, ਨ ਹਿੱਲ ਸਕਦਾ ਹੈ, ਜੇ ਹਲਾਇਆ ਜਾਵੇ ਤਾਂ ਬਹੁਤ **ਦਰਦ** ਹੁੰਦੀ ਹੈ, ਏਹ

ਦੇ ਵਿੱਚ ਅਵਾਜ਼ ਨਹੀਂ ਆਉਂਦੀ, ਮਸਾਨੇ ਦੇ ਪਾਟ ਜਾਨ ਦਾ ਬਹੁਤ ਡਰ ਹੁੰਦਾ ਹੈ॥

**ਇਲਾਜ**—ਜਿਸ ਤਰ੍ਹਾਂ ਅਰਾਮ ਮਿਲੇ, ਸੁਆ ਦੇਵੋ, ਅਰ ਇਕਪੱਟੀ ਲੱਕ ਆਲੇ ਬੰਨ੍ਹ ਦੇਵੋ, ਪਰ ਅਜੇਹਾ ਨ ਬੰਨ੍ਹੋ ਕਿ ਟੁੱਟੀ ਹੋਈ ਹੱਡੀ ਅੰਦਰ ਨੂੰ ਦਬਾਕੇ ਨੁਕਸਾਨ ਕਰੇ॥

**ਪੱਟ ਦੀ ਹੱਡੀ**—ਉੱਪਰ, ਵਿਚਾਲੇ ਅਰ ਹੇਠਾਂ ਟੁੱਟ ਸਕਦੀ ਹੈ, ਉੱਪਰ ਦਾ ਹਿੱਸਾ ਆਮ ਤੌਰ ਤੇ ਆਦਮੀਆਂ ਵਿੱਚ ਥੋੜ੍ਹੀ ਜੇਹੀ ਸੱਟ ਨਾਲ ਟੁੱਟ ਜਾਂਦੀ ਹੈ. ਜੇਕਰ ਜ਼ਿਮੀਂ ਤੇ ਲੇਟਿਆ ਹੋਵੇ ਅਰ ਉੱਪਰ ਨ ਚੁਕ ਸਕੇ ਤੇ ਜਾਨ ਲਓ ਕਿ ਹੱਡੀ ਟੁੱਟੀ ਹੋਈ ਹੈ, ਗੋਡਿਆਂ ਦੇ ਨੇੜੇ ਸੋਜ ਬਹੁਤ ਹੁੰਦੀ ਹੈ, ਪੈਰ ਬਾਹਰ ਵੱਲ ਮੁੜਿਆ ਹੋਇਆ ਅਰ ਅੱਧ ਇੰਚ ਤੋਂ ਲੈਕੇ ਤਿੰਨ ਇੰਚ ਲੰਮਾਂ ਘਟ ਜਾਂਦਾ ਹੈ।




**ਇਲਾਜ**—( ੧ ) ਪੈਰ ਨੂੰ ਪਕੜਕੇ ਸਿੱਧਾ ਕਰੋ, ( ੨ ) ਹੌਲੀ ਹੌਲੀ ਟੁੱਟੇ ਹੋਏ ਪਾਸੇ ਦਾ ਪੈਰ ਪਕੜ ਕੇ ਦੂਜੇ ਪੈਰ ਦੇ ਬਰਾਬਰ ਲਿਆਓ, ਅਰ ਇਕ

ਆਦਮੀ ਉਸਨੂੰ ਏਸੇ ਥਾਂ ਪਕੜ ਰੱਖੇ, ਜਦ ਤੋੜੀ ਕਿ ਪੱਟੀ ਨਾਲ ਨਾ ਬੰਨ੍ਹ ਲਵੇ, (੩) ਇਕ ਲੰਮੀ ਫੱਟੀ ਕੱਛ ਤੋਂ ਪੈਰ ਦੇ ਹੇਠਾਂ ਤੋੜੀ ਬਾਹਰ ਵੱਲਾ ਲਾਓ, ਜੇ ਬੰਦੂਕ ਵਰਤਨੀ ਹੋਵੇ ਤਾਂ ਉਹਦੀ ਨਾਲੀ ਪੈਰ ਵੱਲ, ਜਾਂ ਹੋਰ ਕੋਈ ਲੰਮੀ ਚੀਜ਼, ਝਾਡੂ ਦਾ ਦਸਤਾ, ਲਪੇਟਿਆ ਹੋਇਆ ਨਕਸ਼ਾ ਅਰ ਇਕ ਛੋਟੀ ਫੱਟੀ ਅੰਦਰ ਵੱਲ ਰੱਖਕੇ ਪੱਟੀ ਨਾਲ ਬੰਨ੍ਹ ਦੇਵੇ, ਇਕ ਚੌੜੀ ਪੱਟੀ ਛਾਤੀ ਤੇ, ਇਕ ਲੱਕ ਕੋਲ ਅਰ ਬਾਕੀ ਫੱਟੀ ਨੂੰ ਕਾਇਮ ਕਰਨ ਵਾਸਤੇ, ਵਿੱਚ ਗਿੱਟਾ ਵੀ ਬੰਨ੍ਹ ਦੇਨਾ ਚਾਹੀਦਾ ਹੈ, ਇਕ ਪੱਟੀ ਦੋਹਾਂ ਗੋਡਿਆਂ ਤੇ, ਪੇਟ ਤੇ ਕੋਈ ਪੱਟੀ ਨਾ ਬੰਨ੍ਹੋ, ਮਤ ਕੇ ਨਾਂ ਹੋ ਜਾਵੇ ਬਿਮਾਰ ਨੂੰ ਗਰਮ ਰੱਖੋ, ਜੇ ਕਰ ਤੁਸੀ ਕੱਲੇ ਹੋ ਤਾਂ ਸਾਰਿਆਂ ਨਾਲੋਂ ਪਹਿਲਾਂ ਪੈਰਾਂ ਨੂੰ ਖਿਚ ਕੇ ਅਰ ਬਰਾਬਰ ਜੋੜ ਕੇ ਆਪੇ ਵਿੱਚ ਬੰਨ੍ਹ ਦੇਵੋ ਤਾਕਿ ਹਿੱਲਨ ਨਾ, ਅਰ ਅਜੇਹੀ ਹਾਲਤ ਵਿੱਚ ਤੇ ਜਨਾਨੀਆਂ ਵਿੱਚ ਅੰਦਰ ਫੱਟੀ ਨ ਲਾਓ, ਅਰ ਦੋਹਾਂ ਲੱਤਾਂ ਨੂੰ ਕੱਠਾ ਬੰਨ੍ਹ ਦੇਵੋ ॥



**ਗੋਡਿਆਂ ਦੀ ਚੂਨੀ**—ਏਹ ਜਾਂ ਡਿਗਨ ਨਾਲ, ਸੱਟ ਜਾਂ ਪੱਠਿਆਂ ਦੇ ਨਾਲ ਟੁੱਟ ਜਾਂਦੀ ਹੈ, ਅਰ ਡਿੱਗਨ ਨਾਲ ਏਸ ਤਰ੍ਹਾਂ ਹੁੰਦਾ ਹੈ ਕਿ ਜਦ ਪੈਰ ਤਿਲਕਨੇ ਥਾਂ ਤੋਂ ਉੱਖੜ ਜਾਵੇ, ਅਰ ਡਿਗਨ ਤੋਂ ਬਚਨ ਦੀ ਕੋਸ਼ਸ਼ ਕੀਤੀ ਜਾਵੇ ਫੇਰ ਪੱਟ ਦੇ ਸਾਮ੍ਹਨੇ ਦੇ ਪੱਠੇ ਐਨਾਂ ਜ਼ੋਰ ਕਰਦੇ ਹਨ ਕਿ ਸ੍ਰੀਰ ਦੇ ਭਾਰ ਨਾਲ ਉਸ ਵੇਲੇ ਏਹ ਹੱਡੀ ਦੋ ਟੋਟਿਆਂ ਵਿੱਚ ਟੁੱਟ ਜਾਂਦੀ ਹੈ ॥



**ਨਸ਼ਾਨੀਆਂ**—ਲੱਤ ਹੱਲ ਨਹੀਂ ਸਕਦੀ, ਗੋਡਿਆਂ ਦੇ ਟੋਟਿਆਂ ਤੇ ਸੋਜ ॥

**ਇਲਾਜ**—ਪੇਟ ਭਾਰ ਲਟਾਓ, ਉਹਦੇ ਮੋਢੇ ਤੇ ਸਿਰ ਨੂੰ ਉੱਚਾ ਰਖੋ, ਉਹਦੀ ਲੱਤ ਨੂੰ ਸਿੱਧਾ ਰੱਖਕੇ ਇਕ ਲੰਮੀ ਫੱਟੀ ਅੱਡੀ ਤੋਂ ਲੱਕ ਤੋੜੀ ਲਾਓ ਫੇਰ ਇਕ ਪੱਟੀ ਜਿਸਦਾ ਵਿਚਾਲਾ ਗੋਡਿਆਂ ਤਕ ਆਵੇ, ਉਸਦੇ ਅੰਦਰ ਕਰਕੇ ਗੋਡਿਆਂ ਦੇ ਹੇਠਾਂ ਬੰਨ੍ਹ ਦੇਵੇ, ਇਕ ਹੋਰ ਪੱਟੀ ਪਕੇਜ ਲਈ ਬੰਨ੍ਹ ਦੇਨੀ ਚਾਹੀਦੀ ਹੈ, ਜਿਹਦੀ ਗੰਢ ਗੋਡਿਆਂ ਦੇ ਉੱਤੇ ਆਵੇ, ਅਰ ਵੱਟੀ ਤੇ ਫੇਰ ਹੋਰ ਫੱਟੀ ਬੰਨ੍ਹ ਦੇਨੀ ਚਾਹੀਦੀ ਹੈ, ਪੈਰ ਨੂੰ ਸਰ੍ਹਾਨੇ ਨਾਲੋਂ ਉੱਚਾ ਕਰੋ, ਅਰ ਜੇ ਕੋਈ ਚੀਜ਼ ਨ ਮਿਲੇ, ਤਾਂ ਦੂਜੇ ਪੈਰ ਨੂੰ

ਇਸ ਪੈਰ ਦੇ ਹੇਠਾਂ ਰੱਖ ਦੇਵੇ, ਅਰ ਗੋਡਿਆਂ ਤੇ ਠੰਡਾ ਪਾਣੀ ਜਾਂ ਬਰਫ਼ ਝੱਟ ਪੱਟ ਰੱਖਣੀ ਸ਼ੁਰੂ ਕਰ ਦੇਵੇ ॥



**ਲੱਤ ਦੀਆਂ ਹੱਡੀਆਂ**-ਜਾਂ ਤੇ ਦੋਵੇਂ ਟੁੱਟ ਜਾਂਦੀਆਂ ਹਨ ਜਾਂ ਇਕ, ਜੇ ਕਰ ਸਾਮ੍ਹਨੀ ਹੱਡੀ ਟੁੱਟ ਜਾਵੇ, ਤਾਂ ਝੱਟ ਪਤਾ ਲੱਗ ਜਾਂਦਾ ਹੈ, ਬਾਹਰ ਵਾਲੀ ਹੱਡੀ ਜੇਕਰ ਗਿੱਟੇ ਤੋਂ ੩, ੪ ਇੰਚ ਉੱਪਰ ਟੁੱਟੇ, ਤੇ ਏਹ ਸ਼ੱਕ ਹੁੰਦਾ ਹੈ ਕਿ ਜੋੜ ਉਤਰ ਗਿਆ ਹੈ, ਅਥਵਾ ਮੋਚ ਨਿਕਲ ਗਈ ਹੈ, ਜੇਕਰ ਇਕ ਹੱਡੀ ਟੁੱਟੀ ਹੋਈ ਹੋਵੇ ਤਾਂ ਪੈਰ ਲੰਮਾਈ ਵਿੱਚ ਨਹੀਂ ਘਟਦਾ ॥

**ਇਲਾਜ**-(੧) ਪੈਰ ਨੂੰ ਥੰਮ ਰੱਖੋ, (੨) ਪੈਰ ਨੂੰ ਖਿੱਚ ਕੇ ਚੰਗੇ ਪੈਰ ਦੇ ਨਾਲ ਮਿਲਾਓ ਅਰ ਉਂਗਲੀਆਂ ਉੱਪਰ ਵੱਲ ਹੋਣ ਅਰ ਫੱਟੀ ਦੇ ਲਾਵਨ ਤੋੜੀ ਨ ਛੱਡੋ, (੩) ਇਕ ਫੱਟੀ ਬਾਹਰ ਅਰ ਇਕ ਅੰਦਰ ਵਲ ਲਾਓ ਅਰ ਇਕ ਫੱਟੀ ਗੋਡੇ ਤੋਂ ਲੈਕੇ ਪੈਰ ਤੋੜੀ ਹੋਵੇ, ਅਰ ਜੇ ਇਕੋ ਹੀ ਹੋਵੇ ਤਾਂ ਬਾਹਰ ਵੱਲ ਲਾਓ, (੪) ਇਕ ਇਕ ਪੱਟੀ ਟੁੱਟੀ ਹੋਈ ਥਾਂ ਤੋਂ ਉੱਪਰ ਅਰ ਹੇਠਾਂ ਲਾਓ ਅਰ ਇਕ ਪੱਟੀ ਗੋਡੇ ਤੇ, ਫੇਰ ਦੋਹਵਾਂ ਗਿੱਟਿਆਂ ਅਰ ਗੋਡਿਆਂ ਨੂੰ ਅਕੱਠਾ ਕਰਕੇ ਬੰਨ੍ਹ ਦੇਵੇ ॥



ਜੇ ਕਰ ਅਕੱਲੇ ਹੋ, ਤਾਂ ਜਿਸ ਵੇਲੇ ਲੱਤ ਨੂੰ ਸਿੱਧਾ ਕਰੋ ਤਾਂ ਸਾਰਿਆਂ ਨਾਲੋਂ ਪਹਿਲਾਂ ਦੋਹਾਂ ਪੈਰਾਂ ਨੂੰ ਅਕੱਠਾ ਬੰਨ੍ਹ ਦੇਵੇ, ਅਰ ਅੰਦਰ ਵੱਲ ਫੱਟੀ ਦੀ ਕੋਈ ਲੋੜ ਨਹੀਂ, ਅਰ ਦੋਹਵਾਂ ਲੱਤਾਂ ਨੂੰ ਕੱਠੇ ਪੱਟੀ ਨਾਲ ਬੰਨ੍ਹ ਦੇਵੇ, ੫ ਜੇ

ਜਨਾਨੀ ਹੈ, ਤਾਂ ਵੀ ਅੰਦਰਲੀ ਫੱਟੀ ਦੀ ਕੋਈ ਲੋੜ ਨਹੀਂ, ਅਰ ਉਸ ਨੂੰ ਕੱਪੜਿਆਂ ਸਮੇਤ ਦੋਹਾਂ ਲੱਤਾਂ ਨੂੰ ਬੰਨ੍ਹ ਦੇਵੋ, ਨਿਰੀ ਬਾਹਰ ਵੱਲ ਇਕ ਫੱਟੀ ਲਾ ਦੇਵੋ, ਅਰ ਜੇ ਕੋਈ ਵੀ ਫੱਟੀ ਨ ਮਿਲੇ, ਤਾਂ ਨਿਰਾ ਦੋਹਵਾਂ ਟੰਗਾਂ ਨੂੰ ਬੰਨ੍ਹ ਦੇਵੋ ॥




ਪੈਰ ਅਰ ਪੈਰ ਦੀਆਂ ਹੱਡੀਆਂ ਜਦ ਸੱਟ ਨਾਲ ਟੁਟ ਜਾਵਨ ਤਾਂ ਹਲਾਨ ਨਾਲ ਪੀੜ ਹੁੰਦੀ ਹੈ ਅਰ ਸੋਜ ਆ ਜਾਂਦੀ ਹੈ ॥

**ਇਲਾਜ**—ਇਕ ਚੌੜੀ ਲੱਕੜੀ ਦੀ ਫੱਟੀ ਪੈਰ ਦੇ ਹੇਠਾਂ ਰੱਖਕੇ ਬੰਨ੍ਹ ਦੇਵੋ, ਅਰ ਜੇ ਏਹ ਨ ਮਿਲੇ ਤਾਂ ਕਤਾਬ ਦਾ ਗੱਤਾ ਜਾਂ ਜੁੱਤੀ ਨੂੰ ਉਲਟਾ ਕੇ ਬੰਨ੍ਹ ਦੇਵੋ ॥



## ਜੋੜਾਂ ਦਾ ਉਤਰ (ਲੱਥ) ਜਾਨਾ

ਆਮ ਤੌਰ ਤੇ ਮੋਂਢਾ, ਅਰਕ, ਅੰਗੂਠਾ, ਉਂਗਲੀਆਂ ਅਰ ਹੇਠਲਾ ਜਬਾੜਾ ਟਲ ਜਾਂਦਾ ਹੈ, ਅਰ ਹੇਠਲੇ ਧੜ ਦੀਆਂ ਹੱਡੀਆਂ ਬਹੁਤ ਘੱਟ ਟਲਦੀਆਂ ਹਨ ॥

**ਨਸ਼ਾਨੀਆਂ**—ਸ਼ਕਲ ਦਾ ਬਦਲ ਜਾਨਾ, ਦਰਦ, ਆਲੇ ਦੁਆਲੇ ਦੀ ਸ਼ਕਲ ਦਾ ਬਦਲ ਜਾਨਾ, ਉਹਦੀ ਹਰਕਤ ਵਿਚ ਫਰਕ, ਸੋਜ, ਅਰ ਹੇਠਲਿਆਂ ਹਿਸਿਆਂ ਦਾ ਸੁੰਨ ਹੋ ਜਾਨਾ, ਅਰ ਹਲਾਨ ਨਾਲ ਅਵਾਜ਼ ਨਹੀਂ ਆਉਂਦੀ ॥

**ਇਲਾਜ**—ਡਾਕਟਰ ਸਾਹਿਬ ਦੇ ਸਵਾ ਕਿਸੇ ਨੂੰ ਦਖ਼ਲ ਨਹੀਂ ਦੇਣਾ ਚਾਹੀਦਾ, ਨਿਰੀ ਏਹ ਕੋਸ਼ਸ਼ ਕਰਨੀ ਚਾਹੀਦੀ ਹੈ, ਜੇ ਕਰ ਮੋਢਾ ਟਲ ਗਿਆ ਹੋਵੇ, ਤਾਂ ਉਸਦੀ ਬਾਂਹ ਗਾਤ੍ਰੇ ਵਿੱਚ ਏਸ ਤਰ੍ਹਾਂ ਰੱਖੇ ਜਿਹਦੇਨਾਲ ਉਸਨੂੰ ਅਰਾਮ ਹੋਵੇ, ਹਚਕੋਲੇ ਲੱਗਨ ਤੋਂ ਬਚਨ ਲਈ ਉਹਦੀ ਬਾਂਹ ਨੂੰ ਉਸਦੇ ਸ੍ਰੀਰ ਨਾਲ ਬੰਨ੍ਹ ਦੇਵੇ, ਜਾਂ ਗਾਤ੍ਰੇ ਨੂੰ ਓਹਦੇ ਕੱਪੜੇ ਨਾਲ ਅਥਵਾ ਕੋਟ ਨਾਲ ਸੂਈਆਂ ਨਾਲ ਟਾਂਕ ਦੇਵੇ, ਜੇ ਕੋਈ ਗਾਤ੍ਰੇ ਵਾਸਤੇ ਕੱਪੜਾ ਨ ਲੱਭੇ, ਤਾਂ ਬਾਂਹ ਦੀ ਆਸਤੀਨ ਨੂੰ ਹੀ ਉਸ ਦੇ ਕੋਟ ਨਾਲ ਟਾਂਕ ਦੇਵੇ ॥

ਜਦ ਅਰਕ ਟਲ ਗਈ ਹੋਵੇ, ਏਹਦਾ ਉੱਪਰ ਦਾ ਹਿੱਸਾ ਸ੍ਰੀਰ ਨਾਲ ਐਸਾ ਬੰਨ੍ਹੋ, ਜਿਹਦੇ ਨਾਲ ਅਰਾਮ ਹੋਵੇ, ( ੧ ) ਜੇ ਕੋਈ ਹੇਠਲਾ ਹਿੱਸਾ ਟਲ ਗਿਆ ਹੋਵੇ ਤਾਂ ਉਸਨੂੰ ਵੀ ਅਰਾਮ ਦੀ ਹਾਲਤ ਵਿੱਚ ਬੰਨ੍ਹੋ, ਜੇ ਬਿਮਾਰ ਘਰ ਦੇ ਅੰਦਰ ਹੋ ਤਾਂ ਸਾਰਿਆਂ ਨਾਲੋਂ ਪਹਿਲੋਂ ਉਸਦੇ ਕੱਪੜੇ ਲਾਹੋ, (੨) ਉਸਨੂੰ ਮੰਜੀ ਤੇ ਲਟਾਓ, (੩) ਉਸਦੀਆਂ ਬਾਹਵਾਂ ਨੂੰ ਸਰ੍ਹਾਨਿਆਂ ਤੇ ਅਜੇਹਾ ਰੱਖੋ ਕਿ ਅਰਾਮ ਰਹੇ, (੪) ਬਰਫ ਜਾਂ ਠੰਡੇ ਪਾਣੀ ਦੀ ਪੱਟੀ, (੫) ਜੇਕਰ ਠੰਡੀ ਟਕੋਰ ਨਾਲ ਅਰਾਮ ਨ ਹੋਵੇ ਤਾਂ ਫਲਾਲੈਨ ਗਰਮ ਪਾਣੀ ਵਿੱਚ ਨਚੋੜ ਕੇ ਉੱਪਰ ਲਾਓ, (੬) ਜੇਕਰ ਬਿਮਾਰ ਸੱਟ ਕਰਕੇ ਕਮਜ਼ੋਰ ਹੋ ਗਿਆ ਹੋਵੇ, ਤਾਂ ਉਸਨੂੰ ਗਰਮ ਰੱਖੋ, ਅਰ ਅੱਗੇ ਦੱਸੀ ਹੋਈ ਦਵਾਈ ਪਿਆਓ ॥

## ਮੋਚ, ਮੋਹ, ਮਚਕੋੜ

ਜਦ ਅੱਚਨਚੇਤ ਸ੍ਰੀਰ ਦੇ ਕਿਸੇ ਹਿੱਸੇ ਨੂੰ ਮਰੋੜਿਆ ਜਾਵੇ, ਤੇ ਤਨੇ ਜਿਨ੍ਹਾਂ ਨਾਲ ਜੋੜ ਬੰਨ੍ਹੇ ਹੋਏ ਹਨ, ਉਹ ਟੁੱਟ ਜਾਂਦੇ ਹਨ, ਉਸਨੂੰ ਮੋਚ ਆਖਦੇ ਹਨ, ਏਹ ਬਿਮਾਰੀ ਗਿੱਟੇ ਤੇ ਬਹੁਤ ਹੁੰਦੀ ਹੈ ॥

**ਨਸ਼ਾਨੀਆਂ**— ਝੱਟ ਪੱਟ ਸਖ਼ਤ ਪੀੜ, ਹਿੱਲ ਨਾ ਸੱਕਨਾ, ਸੋਜ, ਥਾਂ ਦਾ ਨੀਲਾ ਹੋ ਜਾਨਾ ॥

**ਇਲਾਜ**—ਜਦ ਘਰੋਂ ਬਾਹਰ ਹੋਵੇ, ਤਾਂ ਜਰਾਬ ਅਰ ਬੂਟ ਨੂੰ ਨਾ ਉਤਾਰੋ ਪਰ ਉਸਦੇ ਪੈਰ ਅਰ ਗਿੱਟੇ ਨੂੰ ਇਕ ਪੱਟੀ ਨਾਲ ਕੱਸਕੇ ਬੰਨ੍ਹ ਦੇਵੋ ਪੱਟੀ ਨੂੰ ਬੂਟ ਦੇ ਵਿਚਾਲਿਓਂ ਕੱਢਕੇ ਅਤ ਉੱਪਰ ਤੋਂ ਦੋਹਾਂ ਕੰਢਿਆਂ ਤੋਂ ਫੇਰ ਕੇ ਗਿੱਟੇ ਵੱਲ ਲੈ ਜਾਓ, ਅਤ ਫਿਰ ਗਿੱਟੇ ਦੇ ਦੁਆਲੇ ਵਲ੍ਹੇਟ ਕੇ ਕੱਸ ਕੇ ਬੰਨ੍ਹ ਦੇਵੇ, ਫੇਰ ਓਹਦੇ ਵਿੱਚ ਠੰਡਾ ਪਾਣੀ ਛੱਡਨ ਨਾਲ ਉਹ ਤੰਗ ਬਨ ਜਾਵਨ, ਜਦ ਹਸਪਤਾਲ ਅੱਪੜੇ, ਤਾਂ ਬਿਮਾਰ ਨੂੰ ਲਿਟਾ ਦੇਵੇ, ਬੂਟ ਨੂੰ ਖਿੱਚ ਕੇ ਨਾ ਲਾਹੋ, ਅਤ ਕੱਟ ਦੇਵੇ ਅਰ ਪੈਰ ਨੂੰ ਏਸ ਤਰ੍ਹਾਂ ਰੱਖੋ, ਕਿ ਉਸਨੂੰ ਅਰਾਮ ਮਲੂਮ ਹੋਵੇ, ਬਰਫ਼ ਅਤ ਠੰਡੇ ਪਾਣੀ ਦੀ ਪੱਟੀ

ਅਰ ਜੇ ਏਹਦੇ ਨਾਲ ਅਰਾਮ ਨ ਆਵੇ, ਤਾਂ ਗਰਮ ਪਾਣੀ ਲਾਓ, ਦੂਜੇ ਜੋੜਾਂ ਦਾ ਵੀ ਏਹੋ ਹੀ ਇਲਾਜ ਹੈ ਜਿਸ ਤਰ੍ਹਾਂ ਟਲੇ ਹੋਇਆਂ ਦਾ ॥

ਕਿਸੇ ਵੇਲੇ ਜਦ ਕੋਈ ਚੀਜ਼ ਬੜੇ ਜ਼ੋਰ ਨਾਲ ਚੁੱਕੀ ਜਾਵੇ, ਜਾਂ ਖਿੱਚੀ ਜਾਵੇ, ਜਾਂ ਚੀਜ਼ ਭਾਰੀ ਹੋਵੇ, ਤੇ ਏਸ ਤਰ੍ਹਾਂ ਪੱਠੇ ਤੇ ਨਸਾਂ ਦੀ ਖਿੱਚ ਟੁੱਟ ਜਾਂਦੀ ਹੈ ॥

**ਨਸ਼ਾਨੀਆਂ**—ਦਰਦ, ਹੋਰ ਜ਼ੋਰ ਨਹੀਂ ਲੱਗਦਾ, ਅਰ ਜੇ ਲੱਕ ਵਿੱਚ ਖਿੱਚ ਅੱਪੜੇ ਤਾਂ ਸਿੱਧਾ ਖਲੋਣਾ ਔਖਾ ਹੋ ਜਾਂਦਾ ਹੈ, ਪਰ ਜੇ ਲੱਤ ਜਾਂ ਬਾਂਹ ਵਿੱਚ ਹੋਵੇ ਤਾਂ ਸੋਜ ਤੇ ਦਰਦ ॥

**ਅਲਾਜ**—ਅਰਾਮ ਦੀ ਸੂਰਤ ਵਿੱਚ ਲਟਾਓ ਗਰਮ ਪਾਣੀ ਜਾਂ ਗਰਮ ਪਾਣੀ ਦੀਆਂ ਬੋਤਲਾਂ ਦੀ ਟਕੋਰ ॥

**ਹੱਡਿਆਂ ਦਾ ਜ਼ੋਰ ਲਗਣਾ**—ਏਹਦਾ ਹਾਲ ਫੇਰ ਲਿਖਿਆ ਜਾਵੇਗਾ ॥

## ਲਹੂ ਦਾ ਦੌਰਾ

ਏਹਦੇ ਵਾਸਤੇ ਕੁਦਰਤ ਨੇ ਇਕ **ਦਿਲ ਸ਼ਰਯਾਨ,** ਵਰੀਦਾਂ ਅਰ ਮਾਸਾਰੀਕਾ ਬਨਾਏ ਹਨ ॥

**ਦਿਲ**—ਖੱਬੇ ਪਾਸੇ ਛਾਤੀ ਦੀ ਹੱਡੀ ਅਰ ਪਸਲੀਆਂ ਅਰ ਫਿਫੜੇ ਦੇ ਹੇਠਾਂ ਚੌਥਾ ਹਿੱਸਾ ਸੱਜੇ ਪਾਸੇ ਅਰ ੩ ਹਿੱਸੇ ਖੱਬੇ ਵੱਲ, ਦਿਲ ਦੀ ਹਰਕਤ ਖੱਬੇ ਮੰਮੇ ਦੇ ਹੇਠਾਂ ਅਰ ਅੰਦਰ ਵੱਲ ਹੁੰਦੀ ਜਾਪਦੀ ਹੈ, ਏਹਦੀਆਂ ੪ ਕੋਠੀਆਂ ਹਨ, ਉੱਪਰ ਦੀਆਂ ਦੋ ਕੋਠੀਆਂ **ਆਰੀਕਲ** ਸੱਜਾ ਅਰ ਖੱਬਾ, ਅਰ ਹੇਠਲੇ ਸੱਜਾ ਖੱਬਾ **ਵੈਂਟਰੀਕਲ** ਲਾਲ ਲਹੂ ਖੱਬੇ ਵੈਂਟਰੀਕਲ ਤੋਂ ਨਿਕਲਕੇ ਸਾਰਿਆਂ ਨਾਲੋਂ ਵੱਡੀ ਨਾੜੀ ਵਿੱਚ ਜਾਂਦਾ ਹੈ, ਜਿਸਦੀਆਂ ਟਾਹਣੀਆਂ ਸਾਰੇ ਸਰੀਰ ਵਿਚ ਖਿਲਰੀਆਂ ਹੋਈਆਂ ਹਨ, ਅਰ ਵੰਡ ਵੰਡ ਹੋਕੇ ਅਜੇਹੀਆਂ ਨਿੱਕੀਆਂ ਹੋ ਗਈਆਂ ਹਨ ਕਿ ਦੇਖ ਨਹੀਂ ਸੱਕੀਦੀਆਂ ਜਿਨ੍ਹਾਂ ਨੂੰ **ਮਾਸਾਰੀਕਾ** ਆਖਦੇ ਹਨ ॥




ਏਨ੍ਹਾਂ ਛੋਟੀਆਂ ਨਾੜੀਆਂ ਵਿੱਚੋਂ ਲਹੂ ਸ੍ਰੀਰ ਵਿੱਚ ਫਿਰਦਾ ਹੈ, ਜਿਹਦੇ ਨਾਲ ਸ੍ਰੀਰ ਦੀ ਪਾਲਨਾ ਹੁੰਦੀ ਹੈ, ਅਰ ਲਾਲ ਲਹੂ ਨੀਲਾ ਬਨ ਜਾਂਦਾ ਹੈ, ਅਰ ਏਹ ਨੀਲਾ ਲਹੂ ਏਨ੍ਹਾਂ ਨਾੜੀਆਂ ਵਿੱਚੋਂ ਨਿਕਲ ਕੇ ਵਰੀਦਾਂ ਥਾਂਣੀ ਦਿਲ ਦੇ ਸੱਜੇ ਆਰੀਕਲ ਵਿੱਚ ਆ ਜਾਂਦਾ ਹੈ, ਵਰੀਦਾਂ ਖਾਸਕਰ ਹੱਥਾਂ, ਬਾਂਹਵਾਂ ਅਰ ਲੱਤਾਂ ਵਾਲੀਆਂ ਵਿੱਚ **ਵੈਲਵ** ਅਥਵਾ ਪਰਦਾ ਕੁਦਰਤ ਨੇ ਲਾ ਦਿੱਤਾ ਹੈ ਜਿਸ ਕਰਕੇ ਲਹੂ ਪੈਰਾਂ ਵੱਲ ਮੁੜ ਕੇ ਨਹੀਂ ਜਾ ਸਕਦਾ, ਏਹ ਨੀਲਾ ਲਹੂ ਇਕ ਖਾਸ ਨਾਲੀਆਂ ਥਾਂਣੀ ਜਿਨ੍ਹਾਂ ਨੂੰ **ਪਲਮੂਨਰੀ** ਆਖਦੇ ਹਨ ਫਿਫੜਿਆਂ ਵਿੱਚ ਜਾਂਦਾ ਹੈ, ਜਿੱਥੇ ਏਹ ਨੀਲਾ ਲਹੂ ਫੇਰ ਲਾਲ ਹੋ ਜਾਂਦਾ ਹੈ ਅਰ ਫੇਰ ਖੱਬੇ **ਆਰੀਕਲ** ਵਿੱਚ ਆਕੇ ਅਰ ਖੱਬੇ ਵੈਂਟਰੀਕਲ ਵਿੱਚੋਂ ਹੋਕੇ ਵੱਡੀ ਨਾੜੀ ਵਿੱਚ ਚਲਾ ਜਾਂਦਾ ਹੈ, ਅਰ ਏਸੇ ਤਰ੍ਹਾਂ ਏਹ ਚੱਕਰ ਦਿਨ ਰਾਤ ਚਲਦਾ ਰਹਿੰਦਾ ਹੈ॥

ਦਿਲ ਦੀ ਹਰਕਤ ਮਰਦ ਵਿੱਚ ੭੨ ਵਾਰੀ ਇਕ ਮਿੰਟ ਵਿੱਚ ਹੁੰਦੀ ਹੈ, ਪਰ ਏਹ ਹਰ ਵੇਲੇ ਬਦਲਦੀ ਰਹਿੰਦੀ ਹੈ, ਖਲੋਤਿਆਂ ਹੋਰ, ਬੈਠਿਆਂ ਹੋਰ, ਇਕ ਵਾਰੀ ਦੀ ਹਰਕਤ ਵਿੱਚ ਇਕ ਛਟਾਕੀ ਲਹੂ ਵੱਡੀ ਨਾੜੀ ਵਿੱਚ ਚਲਾ ਜਾਂਦਾ ਹੈ, ਅਰ ਏਹ ਲਹੂ ਬਾਕੀ ਨਾੜਾਂ ਵਿਚ ਜਿਉਂ ਦਿਲ ਕੱਠਾ ਹੁੰਦਾ ਹੈ, ਏਸੇ ਤਰ੍ਹਾਂ ਲਹੂ ਵਿਚ ਵੀ ਹਰਕਤ ਹੁੰਦੀ ਹੈ, ਅਥਵਾ ਝਟਕੇ ਨਾਲ ਅੱਗੇ ਚਲਾ ਜਾਂਦਾ ਹੈ, ਜਿਹਦੇ ਨਾਲ **ਨਬਜ਼** ਬਨਦੀ ਹੈ, ਅਰ ਜਿੱਥੇ ਕਿੱਥੇ ਏਹ ਚਮੜੇ ਦੇ ਹੇਠਾਂ ਹੈ, ਉੱਥੇ ਉੱਥੇ ਟੋਹੀ ਜਾਂਦੀ ਹੈ, ਵਰੀਦਾਂ ਵਿੱਚ ਕੋਈ ਝਟਕਾ ਨਹੀਂ ਹੁੰਦਾ, ਅਰ ਸਾਰੀਕ ਅਰ ਵਰੀਦਾਂ ਵਿਚ ਲਹੂ ਵਗਦਾ ਹੈ॥



**ਲਹੂ ਦਾ ਵਗਨਾ**—ਏਹ ਤਿੰਨ ਤਰ੍ਹਾਂ ਦਾ ਹੁੰਦਾ ਹੈ, (੧) ਲਾਲ ਜੇੜ੍ਹਾ ਸ਼ਰਯਾਨ ਵਿੱਚੋਂ ਨਿਕਲਦਾ ਹੈ, ਅਰ ਰੁਕ ਰੁਕ ਕੇ ਦਿਲ ਦੀ ਹਰਕਤ ਦੀ ਤਰ੍ਹਾਂ ਨਿਕਲਦਾ ਹੈ, ਅਰ ਜ਼ਖ਼ਮ ਵਿੱਚੋਂ ਨਿਕਲਦਾ ਹੋਇਆ ਨਜ਼ਰ ਆਉਂਦਾ ਹੈ, ਪਰ ਝਟਕੇ ਨਾਲ ਉੱਸੇ ਥਾਂ ਨਿਕਲਦਾ ਹੈ, ਜਿੱਥੇ ਸ਼ਰਯਾਨ ਚੰਮ ਦੇ ਨੇੜੇ ਹੋਵੇ, ਅਥਵਾ ਪੁੜਪੁੜੀ, ਹੱਥ, ਪੈਰ, ਆਦਿ, ਅਰ ਜਦ ਸ਼ਰਯਾਨ ਬਹੁਤ ਡੂੰਘੀ ਹੋਵੇ ਤਾਂ ਜ਼ਖ਼ਮ ਨੂੰ ਭਰਕੇ ਲਹੂ ਵਗਨਾ ਸ਼ੁਰੂ ਹੁੰਦਾ ਹੈ, ਅਰ ਉਸ ਵਿੱਚ ਨਬਜ਼ ਵਰਗੀ ਹਰਕਤ ਨਹੀਂ ਹੁੰਦੀ, ਜਿੰਨੀ ਵੱਡੀ ਸ਼ਰਯਾਨ ਵੱਢੀ ਜਾਵੇ, ਉਤਨਾ ਹੀ ਲਹੂ ਜ਼ਿਆਦਾ ਨਿਕਲਦਾ ਹੈ, ਵੱਡੀ ਸ਼ਰਯਾਨ ਦੇ ਵੱਢੇ ਜਾਨੇ ਨਾਲ ਅਰ ਬਹੁਤਾ ਲਹੂ ਵਗਨ ਨਾਲ ਆਦਮੀ ਸ਼ਤਾਬੀ ਮਰ ਜਾਂਦਾ ਹੈ, ਅਰ ਦਬਾਓ ਨਾਲ ਲਹੂ ਬੰਦ ਕਰਨ ਨਾਲ ਆਦਮੀ ਦੀ ਜਾਨ ਬਚ ਸਕਦੀ ਹੈ॥

(੨) **ਵਰੀਦਾਂ**—ਜਦ ਏਹ ਵੱਢੀਆਂ ਜਾਵਨ, ਤਾਂ ਲਹੂ ਨੀਲੇ ਰੰਗ ਦਾ ਨਿਕਲਦਾ ਹੈ, ਦੂਜੀ ਨਸ਼ਾਨੀ ਹੌਲੀ ਹੌਲੀ ਵਗਦਾ ਹੈ, ਅਰ ਏਹ ਦਿਲ ਤੋਂ ਦੂਰੋਂ ਵਗਦਾ ਨਜ਼ਰ ਆਉਂਦਾ ਹੈ, ਏਹਦਾ ਇਤਨਾ ਖ਼ਤਰਾ ਨਹੀਂ। (੩) ਮਾਸਾਰੀਕਾ ਨਿਰਾ ਚੰਮ ਦੇ ਵੱਢਨ ਨਾਲ ਲਹੂ ਨਿਕਲਦਾ ਹੈ, ਏਹ ਹੌਲੀ ਹੌਲੀ ਵਗਦਾ ਰਹਿੰਦਾ ਹੈ, ਅਰ ਏਹਦਾ ਰੰਗ ਲਾਲ ਹੁੰਦਾ ਹੈ॥

**ਲਹੂ ਦਾ ਬੰਦ ਕਰਨਾ**—(੧) ਖ਼ਾਸ ਲਹੂ ਦੇ ਉੱਤੇ ਦਬਾਓ, (੨) ਜੇ ਏਸ ਤਰ੍ਹਾਂ ਬੰਦ ਨ ਹੋਵੇ, ਤਾਂ ਦਿਲ ਅਰ ਜ਼ਖ਼ਮ ਦੇ ਵਿਚਾਲੇ ਜਿੱਥੇ ਮੌਕਾ ਹੋਵੇ, ਉੱਥੇ ਦਬਾਨ ਨਾਲ, ਜਿਤਨਾ ਸ਼ਰਯਾਨ ਜ਼ਖ਼ਮ ਦੇ ਨੇੜੇ ਦਬਾਇਆ ਜਾਵੇ, ਉੱਨਾਂ ਘੱਟ ਨੁਕਸਾਨ ਹੁੰਦਾ ਹੈ, ਲਹੂ ਦੇ ਬੰਦ ਕਰਨ ਵਾਸਤੇ ਹੱਥਾਂ ਦੀਆਂ ਉਂਗਲੀਆਂ ਜਾਂ ਪੇਚਾਂ ਨਾਲ ਦਬਾਓ ਪਾਇਆ ਜਾਂਦਾ ਹੈ, ਜੇ ਕਿਸੇ ਹਥਿਆਰ ਨਾਲ ਬੰਦ ਕਰਨਾ ਹੋਵੇ ਤਾਂ ਇਕ ਰੁਮਾਲ ਜਾਂ ਲਿੰਟ ਦਾ ਟੋਟਾ ਸਖ਼ਤ ਗੱਦੀ ਦੀ ਸ਼ਕਲ ਬਨਾ ਕੇ ਜ਼ਖ਼ਮ ਦੇ ਉੱਤੇ ਰੱਖਕੇ ਇਕ ਦੂਜੇ ਪੱਟੀ ਦੇ ਟੋਟੇ ਨਾਲ ਕੱਸ ਕੇ ਬੰਨ੍ਹ ਦੇਵੋ, ਅਰ ਰੁਮਾਲ ਦੀ ਗੱਦੀ ਏਸ ਤਰ੍ਹਾਂ ਬਨਾਓ, ਰੁਮਾਲ ਨੂੰ ਵਛਾ ਕੇ ਓਹਦੇ ਚਾਰੇ ਕੰਢ ਵਿਚਾਲੇ ਮੋੜੋ, ਫਿਰ ਕਿਨਾਰਿਆਂ ਨੂੰ ਵਿਚਾਲੇ ਲਿਆਓ, ਇਸ ਤਰ੍ਹਾਂ ਕਰਨ ਨਾਲ ਓਹ ਸਖ਼ਤ ਗੱਦੀ ਬਨ ਜਾਵੇਗੀ, ਏਹਦਾ ਜੇੜ੍ਹਾ ਸਾਫ਼ ਪਾਸਾ ਹੈ, ਉਹ ਸ਼ਰਯਾਨ ਵਾਲੇ ਉੱਪਰ ਰੱਖਕੇ ਏਹਨੂੰ ਇਕ ਪੱਟੀ ਨਾਲ ਬੰਨ੍ਹ ਦੇਵੋ, ਅਰ ਰੁਮਾਲ ਦੀ ਜੇੜ੍ਹੀ ਅਖੀਰੀ ਛਾਨ ਹੈ, ਉਸ ਤੇ ਇਕ ਪਿੰਨ ਜਾਂ ਟਾਂਕਾ ਲਾ ਦੇਵੋ, ਤਾਕਿ ਖੁੱਲ੍ਹ ਨ ਜਾਵੇ, ਜੇ ਲੋੜ ਹੋਵੇ ਤਾਂ ਕੋਈ ਸਖ਼ਤ

ਚਾਜ਼ ਅਥਵਾ ਪੱਥਰ, ਕਾਰਕ, ਗੁਠਲੀ, ਉਸਦੇ ਵਿੱਚ ਲਪੇਟੀ ਜਾ ਸਕਦੀ ਹੈ, ਜੇ ਮੋਹਰਾ ਹੋਵੇ, ਤਾਂ ਇਕ **ਪੌੜੀ ਵਾਲੀ** ਗੱਦੀ ਇਸ ਤੇ ਲਾ ਦੇਵੇ, ਏਹਦੀ ਤਰਕੀਬ ਏਹ ਹੈ, ਸਾਰਿਆਂ ਨਾਲੋਂ ਛੋਟਾ ਟੁਕੜਾ ਕੱਪੜੇ ਜਾਂ ਲਿੰਟ ਜਾਂ ਰੂੰ ਦੇ ਲਪੇਟ ਕੇ ਜ਼ਖਮੀ ਥਾਂ ਤੇ ਰੱਖੋ, ਉਹਦੇ ਉੱਪਰ ਇਸਤੋਂ ਵੱਡਾ ਟੋਟਾ ਫੇਰ ਉਸ ਤੋਂ ਵੱਡਾ ਅਰ ਮਤਲਬ ਕੀ ਏਸੇ ਤੌਂ ਵਧਾਂਦੇ ਜਾਓ, ਉਸ ਵਲੇ ਤੋੜੀ ਇਕਦੋਹਰੀ ਤੈਹ ਬਨ ਜਾਵੇ, ਇਸ ਤੇ ਇੱਕ ਵੱਡੀ ਪੱਟੀ ਕੱਸਕੇ ਬੰਨ੍ਹ ਦੇਵੋ, ਜੇ ਏਸ ਤਰ੍ਹਾਂ ਕਾਬੂ ਨਾ ਆਵੇ ਤਾਂ ਜ਼ਖ਼ਮ ਦੇ ਉੱਤੇ ਜਾਂ ਜਿੱਥੇ ਚੰਗੀ ਥਾਂ ਹੋਵੇ ਉਸਨੂੰ ਪੇਚ ਵਾਲੀ ਪੱਟੀ ਨਾਲ ਬੰਨ੍ਹ ਦੇਵੋ, ਅਰ ਏਨ੍ਹਾਂ ਦੀਆਂ ਵੱਖਰੀਆਂ ਵੱਖਰੀਆਂ ਸ਼ਕਲਾਂ ਹਨ, ਅਰ ਤਿੰਨ ਬੜੀਆਂ ਮਸ਼ਹੂਰ ਹਨ, (੧) ਹਥਿਆਰ ਜੇਹੜਾ ਵੇਲੇ ਸਿਰ ਕੰਮ ਆਵੇ, ਏਹ ਇਕ ਵੱਡੀ **ਸ਼ਰਯਾਨ** ਮੰਨ ਲਵੋ ਕਿ ਦਬਾਨੀ ਹੋ ਤੇ ਇਕ ਰੋਂਧ ਨੂੰ ਅੱਧਾ ਵੱਢ ਕੇ ਜਾਂ ਖਰੋਟ ਬਰਾਬਰ ਇਕ ਪੱਟੀ ਦੇ ਵਚਾਲੇ ਰੱਖਕੇ ਉਥੇ ਰੱਖੋ ਤਾ ਕਿ ਲਹੂ ਬੰਦ ਹੋ ਜਾਵੇ, ਤੇ ਉਸਦੇ ਵਿੱਚ ਇਕ ਗੰਢ ਦੇਕੇ ਇਕ ਦੂਜੀ ਗੰਢ ਵਿੱਚ ਡੰਡਾ, ਰੂਲ ਜਾਂ ਪਿਨਸਲ ਆਦ ਜੋ ਕੁਝ ਹੋਵੇ, ਉਹ ਪਾਕੇ ਕੰਮ ਕਰੋ, ਅਰ ਫੇਰ ਇਸ ਡੰਡੇ ਨੂੰ ਵੇਟੋ ਉਸ ਵੇਲੇ ਤੋੜੀ ਕਿ ਲਹੂ ਬੰਦ ਹੋ ਜਾਵੇ, ਜੇ ਕੋਈ ਚੀਜ਼ ਨ ਮਿਲ ਸਕੇ ਤਾਂ ਇਕ ਗੰਢ ਪਾਕੇ ਏਹ ਕੰਮ ਲੈਣਾ ਚਾਹੀਦਾ ਹੈ, ਲੜਾਈ ਦੇ ਵੇਲੇ ਦਾ ਪੇਚ ਜ਼ਰੂਰ ਇਕ ਗੱਦੀ ਤੇ ਫੀਤੇ ਦਾ ਬਨਿਆ ਹੋਇਆ ਹੁੰਦਾ ਹੈ, ਏਹਦੀ ਗੱਦੀ ਨੂੰ ਸ਼ਰਯਾਨ ਉੱਤੇ ਰੱਖਕੇ ਫੀਤੇ ਨੂੰ ਖਿੱਚੋ, ਅਰ ਬਕਸੂਏ ਨਾਲ ਕੰਮ ਕਰ ਦੇਵੋ, ਜੋ ਪੇਚਦਾਰ ਪੇਚ ਹੁੰਦਾ ਹੈ, ਉਸਦਾ ਏਹੋ ਹੀ ਕੰਮ ਹੈ, ਪਰ ਉਹ ਪੇਚਾਂ ਨਾਲ ਸਖ਼ਤ ਜਾਂ ਨਰਮ ਹੋ ਸਕਦਾ ਹੈ, ਰਬੜ ਦੀ ਚੌੜੀ ਪੱਟੀ ਜਾਂ ਜ਼ਖ਼ਮੀ ਥਾਂ ਉੱਤੇ ਕੱਸਕੇ ਬੰਨ੍ਹੀ ਜਾਵੇ ਤਾਂ ਲਹੂ ਬੰਦ ਹੋਜਾਏਗਾ, ਪਰ ਰਬੜ ਦੀ ਨਲੀ ਅਜੇਹੇ ਥਾਂ ਤੇ ਨ ਵਰਤਨੀ ਚਾਹੀਏ ਕਿਉਂਕਿ ਏਹਦੇ ਨਾਲ ਨਾੜੀ ਤੋਂ ਲਹੂ ਬਿਲਕੁਲ ਅੱਗੇ ਨਹੀਂ ਜਾ ਸਕਦਾ, ਤੀਜਾ ਤਰੀਕਾ ਬਾਂਹ ਜਾਂ ਟੰਗ ਨੂੰ ਮੋੜਨਾ ਹੈ ਗੋਡੇ ਜਾਂ ਅਰਕ ਦੇ ਅੰਦਰ ਇਕ ਗੱਦੀ ਰੱਖਕੇ ਤੇ ਏਨ੍ਹਾਂ ਨੂੰ ਮੋੜਕੇ ਬੰਨ੍ਹ ਦੇਣਾ ਚਾਹੀਏ, ਜਿਸ ਵੇਲੇ ਲਹੂ ਬੰਦ ਹੋ ਜਾਵੇ, ਤਾਂ ਉਹਦੇ ਉੱਤੇ ਇਕ ਸਾਫ਼ ਪੱਟੀ ਮੱਲ੍ਹਮ ਦੀ ਲਾਨੀ ਚਾਹੀਦੀ ਹੈ, ਜਾਪਾਨ ਦੇ ਲੋਗ ਲਾਲ ਗੰਦ ਦੇ ਤੇਲ ਦੀ ਇਕ ਬੂੰਦ ਨੂੰ ਉੱਤੇ ਪਾਕੇ ਉਸ ਉੱਤੇ ਬੰਨ ਦੇਂਦੇ ਹਨ, ਜਿਹਦੇ ਨਾਲ ਜ਼ਖ਼ਮ ਸਾਫ਼ ਰਹਿੰਦਾ ਹੈ, ਬੜੀ ਨਾੜੀ ( ਸ਼ਾਹਰਗ ) ਖੱਬੇ **ਵੈਂਟਰੀਕਲ** ਤੋਂ ਨਿਕਲ ਕੇ ਛਾਤੀ ਦੀ ਹੱਡੀ ਦੇ ਪਿੱਛੇ ਇਕ **ਮੇਰਾਬ** ਬਨਾਂਦੀ ਹੈ ਜਿਦੇ ਵਿੱਚੋਂ ਕੁਝ ਸ਼ਾਖਾਂ ਨਿਕਲ ਕੇ ਸਿਰ ਅਰ ਬਾਹਵਾਂ ਵੱਲ ਚਲੀਆਂ ਆਉਂਦੀਆਂ ਹਨ, ਅਤੇ ਸ਼ਾਹਰਗ ਆਪ ਕਰੰਗੋੜ ਦੇ ਨਾਲ ਨਾਲ ਹੇਠਾਂ ਨੂੰ ਜਾਕੇ ਧੁੰਨੀ ਦੀ ਸੇਧੇ ਦੋ ਹਿੱਸਿਆਂ ਵਿੱਚ ਹੋਕੇ ਹੇਠਲੇ ਹਿੱਸੇ ਸਰੀਰ ਨੂੰ ਲਹੂ ਚਾਂਦੀ ਹੈ।

**ਕਾਮਨ ਕਰਾਟਡ ਸ਼ਰਯਾਨ**—ਏਹ ਹਵਾ ਦੀ ਨਾਲੀ ਦੇ ਇਕ ਪਾਸੇ ਉਤੇ ਜਾਕੇ ਘੰਡੀ ਦੇ ਕੋਲ ਅਰ ਹੇਠਲੇ ਜਬਾੜੇ ਦੇ ਕੋਣੇ ਕੋਲ ਦੋ ਹਿੱਸਿਆਂ ਵਿੱਚ ਵੰਡੀ ਜਾਂਦੀ ਹੈ, ਜਿਨ੍ਹੰ ਅੰਦਰ ਦੀ ਕਰਾਟਡ ਆਖਦੇ ਹਨ ਉਹ ਬਹੁਤ ਡੂੰਘੀ ਧੌਨ ਦੇ ਅੰਦਰ ਤੇ ਸਿਰ ਵਿੱਚ ਚਲੀ ਜਾਂਦੀ ਹੈ, ਬਾਹਰ ਦੀ ਕਰਾਟਡ ਦੀਆਂ ਸ਼ਾਖਾਂ ਜੀਭ, ਚੇਹਰੇ; ਨੱਕ, ਪੁੜਪੜੀ ਸਿਰ ਦੇ ਚੰਮ ਦੀ ਪਾਲਨਾ ਕਰਦੀ ਹੈ, ਜਿਸ ਵੇਲੇ ਕਰਾਟਡ ਸ਼ਰਯਾਨ ਜ਼ਖ਼ਮੀ ਹੋ ਜਾਵੇ ਜਿਸ ਤਰ੍ਹਾਂ ਕਿ ਗਲ ਕੱਟਨ ਵੇਲੇ ਤਾਂ ਦੋਹਾਂ ਅੰਗੂਠਿਆਂ ਨਾਲ ਏਸ ਸ਼ਰਯਾਨ ਨੂੰ ਹਵਾ ਦੀ ਨਾਲੀ ਦੇ ਸਹਾਰੇ ਦਬਾਓ, ਅਰ ਜਾਂ ਧੌਨ ਦੀਆਂ ਹੱਡੀਆਂ ਵੱਲ ਦਬਾਓ ਪਰ ਏਹ ਖਿਆਲ ਰੱਖੋ ਕਿ ਹਵਾ ਦੀ ਨਾਲੀ ਨੂੰ ਦਬਾਕੇ ਸਾਹ ਨ ਰੁਕ ਜਾਵੇ, ਏਹਦੀ ਮਦਦ ਵਾਸਤੇ ਦੂਜੇ ਆਦਮੀ ਵਾਰੀ ਵਾਰੀ ਨਾਲ ਦਬਾ ਸਕਦੇ ਹਨ, ਪੁੜਪੁੜੀ ਦੀ ਸ਼ਾਖ ਵੀ ਅੰਗੂਠ ਨਾਲ ਦਬਾਨ ਨਾਲ ਬੰਦ ਹੋ ਜਾਂਦੀ ਹੈ, ਏਹਦੇ ਉੱਤੇ ਇਕ ਗੱਦੀ ਰੱਖਕੇ ਇਕ ਪੱਟੀ ਬੰਨ੍ਹ ਦੇਵੋ, ਅਰ ਏਸੇ ਤਰ੍ਹਾਂ ਮੱਥੇ ਜਾਂ ਸਿਰ ਦਾ ਲਹੂ ਵੀ ਬੰਦ ਹੋ ਜਾਂਦਾ ਹੈ॥





**ਜੀਭ ਵਿੱਚੋਂ ਲਹੂ ਦਾ ਨਿਕਲਨਾ** ਬਰਫ਼ ਚੂਸਨ ਨਾਲ ਬੰਦ ਹੋ ਜਾਂਦਾ ਹੈ, ਪਰ ਜੇ ਬਰਫ਼ ਨ ਮਿਲ ਸੱਕੇ ਅਰ ਲਹੂ ਦਾ ਹਿੱਸਾ ਜੀਭ ਦੇ ਬਾਹਰ ਵੱਲ ਹੋਵੇ ਅਥਵਾ ਸਿਰ ਤੇ ਹੋਵੇ, ਤਾਂ ਏਹ ਦੋਹਵਾਂ ਉਂਗਲੀਆਂ ਨਾਲ ਦਬਾਨ ਨਾਲ ਬੰਦ ਹੋ ਜਾਵੇਗਾ, ਅਰ ਏਸੇ ਤਰ੍ਹਾਂ ਹੋਠ ਦਾ, ਜੇ ਗਲ ਵਿੱਚੋਂ ਲਹੂ ਨਿਕਲੇ ਤਾਂ ਇਕ ਉਂਗਲੀ ਮੂੰਹ ਦੇ ਅੰਦਰ ਤੇ ਅੰਗੂਠ ਬਾਹਰ ਰੱਖਕੇ ਦਬਾਓ, ਅਰ ਜੋ ਚੇਹਰੇ ਦੀ ਸ਼ਰਯਾਨ ਹੈ, ਉਸਨੂੰ ਹੇਠਲੇ ਜਬਾੜੇ ਦੀ ਹੱਡੀ ਦੀ ਨੁੱਕਰ ਤੋਂ ਡੇਢ ਇੰਚ ਦੇ ਫ਼ਾਸਲੇ ਤੇ ਚੰਗਾ ਦਬਾ ਅੱਪੜ ਸਕਦਾ ਹੈ, ਜੇ ਸੰਘ ਜਾਂ ਤਾਲੂ ਜਾਂ ਅੰਦਰੋਂ ਲਹੂ ਆਂਵਦਾ ਹੋਵੇ, ਤਾਂ ਬਰਫ਼ ਚੂਸਨ ਵਾਸਤੇ ਦੇਵੋ. ਜੇ ਏਹਦੇ ਨਾਲ ਬੰਦ ਨ ਹੋਵੇ, ਤਾਂ ਕਰਾਟਡ ਸ਼ਰਯਾਨ ਨੂੰ ਧੌਨ ਵਿੱਚ ਦਬਾਨਾ ਚਾਹੀਦਾ ਹੈ,

**ਨਕਸੀਰ** ਦਾ ਖੂਨ ਏਸ ਤਰ੍ਹਾਂ ਬੰਦ ਕਰਦੇ ਹਨ, ਬਿਮਾਰ ਨੂੰ ਇਕ ਕੁਰਸੀ ਤੇ ਬਿਠਾਕੇ ਉਸ ਦਾ ਸਿਰ ਪਿੱਛੇ ਪਾਸੇ ਨੀਵਾਂ ਕਰ ਦੇਵੇ, ਅਰ ਤੰਗ ਕੱਪੜੇ ਢਿੱਲੇ ਕਰ ਦੇਵੇ, ਦੋਵੇਂ ਹੱਥ ਸਿਰ ਤੋਂ ਉੱਚੇ ਕਰ ਦੇਵੇ ਜਾਂ ਬਰਫ਼ ਜਾਂ ਠੰਡੇ ਪਾਣੀ ਦੀ ਪੱਟੀ ਹਸ ਦੀ ਹੱਡੀ ਦੀ ਸੇਧੇ ਕੰਗਰੋੜ ਤੇ ਰੱਖੋ ਬਿਮਾਰ ਨੂੰ ਹਵਾ ਵਿੱਚ ਬਹਾਲੋ, ਏਹਦਾ ਸਿਰ ਸਾਮ੍ਹਨੇ ਵੱਲ ਨੀਵਾਂ ਨਾ ਹੋਵਨ ਦੇਵੇ, ਅਰ ਪੈਰਾਂ ਨੂੰ ਗਰਮ ਰੱਖੋ, ਜੇ ਕੰਨਾਂ ਵਿੱਚੋ ਲਹੂ ਨਿਕਲਦਾ ਹੋਵੇ, ਤਾਂ ਸਮਝਨਾ ਚਾਹੀਏ ਕਿ ਖੋਪਰੀ ਦੀ ਹੱਡੀ ਟੁੱਟੀ ਹੋਈ ਹੈ ਏਹਨੂੰ ਨਿਰਾ ਪੂੰਝਦਿਆਂ ਜਾਨਾ ਚਾਹੀਦਾ ਹੈ, ਕੰਨ ਵਿੱਚ ਕੋਈ ਚੀਜ਼ ਰੂੰ ਆਦਿ ਪਾਕੇ ਬੰਦ ਨਹੀਂ ਕਰਨਾ ਚਾਹੀਦਾ ਅਰ ਜਦ ਕੰਨ ਦੇ ਕਿਧਰੇ ਬਾਹਰੋਂ ਲਹੂ ਨਿਕਲੇ ਤੇ ਲਹੂ ਨਿਕਲਨ ਵਾਲੀ ਥਾਂ ਤੋਂ ਉਂਗਲੀ ਤੇ ਅੰਗੂਠ ਦੇ ਵਿਚਾਲੇ ਦਬਾ ਦਿਓ ॥



ਹੱਸ ਦੀ ਹੱਡੀ ਦੇ ਹੇਠਾਂ ਪਹਿਲੀ ਪਸਲੀ ਤੇ ਜੇ ਕਿਸੇ ਥਾਓਂ ਲਹੂ ਨਿਕਲਦਾ ਹੋਵੇ, ਤਾਂ ਉਂਗਲੀ ਤੇ ਅੰਗੂਠ ਨਾਲ ਦਬਾਨਾ ਚਾਹੀਦਾ ਹੈ, ਕੱਛ ਦੇ ਵਿੱਚ ਵੀ ਨਬਜ਼ ਦਾ ਪਤਾ ਲਗਦਾ ਹੈ, ਏਹਦੇ ਹੇਠੋਂ ਜੇ ਕਿਸੇ ਥਾਂਓਂ ਲਹੂ ਨਿਕਲੇ ਤੇ ਉੱਥੇ ਦਬਾ ਦਿਓ, ਫੇਰ ਉਹ ਸ਼ਰਯਾਨ ਅਰਕ ਤੇ ਲਗੀ ਜਾਂਦੀ ਹੈ, ਅਰਕ ਦੇ ਸਾਮ੍ਹਨੇ ਵਿਚਾਲਿਓਂ ਲੰਘ ਕੇ ਦੋ ਹਿੱਸਿਆਂ ਵਿੱਚ ਵੰਡੀ ਜਾਂਦੀ ਹੈ, ਇਕ ਅੰਦਰ ਤੇ ਇਕ ਬਾਹਰ ਜੇ ਅਰਕ ਦੇ ਵਿਚਾਲਿਓਂ ਇਕ ਲੀਕ ਅੰਗੂਠ ਤੋੜੀ ਖਿੱਚੀਏ ਤਾਂ ਏਸ ਲੀਕ ਦੇ ਹੇਠਾਂ ਏਹ ਸ਼ਰਯਾਨ ਆਜਾਵੇਗੀ ਅਰ ਕਲਾਈ ਤੋਂ ਇਕ ਇੰਚ ਉੱਤੇ ਅਰ ਅੰਗੂਠ ਦੀ ਜੜ੍ਹ ਤੋਂ ਅੱਧਾ ਇੰਚ ਉੱਤੇ ਜੇਹੜੀ ਨਬਜ਼ ਜਾਂ ਨਾੜ ਹੈ, ਉਹ ਇਹੋ ਹੀ ਨਾੜ ਹੈ, ਫੇਰ ਏਹ ਨਾੜ ਹੱਥ ਦੇ ਪਿੱਛੇ ਹੋਕੇ ਬਾਕੀ ਉਂਗਲੀਆਂ ਦੀ ਪਾਲਨਾ ਕਰਦੀ ਹੈ, ਅੰਦਰ ਦੀ ਨਾੜ ਵੀ ਏਸੇ ਤਰ੍ਹਾਂ ਅਰਕ ਦੇ ਵਿਚਾਲਿਓਂ ਲੈਕੇ ਛੋਟੀ ਉਂਗਲ ਦੀ ਜੜ੍ਹ ਤੋੜੀ ਚਲੀ ਆਉਂਦੀ ਹੈ, ਹੱਥ ਦੀ ਤਲੀ ਵਿਚ ਏਹ ਦੋਵੇਂ ਆਪੇ ਵਿੱਚ ਵੰਡ ਕੇ ਫਿਰ ਮਿਲ ਜਾਂਦੀਆਂ ਹਨ ਅਰ ਦੋ ਥਾਈਂ ਮਿਲਦੀਆਂ ਹਨ, ਇਕ ਚੰਮ ਹੇਠਾਂ ਦੂਜੇ ਡੂੰਘਾ, ਜੇਹੜਾ ਕਲਾਈ ਦੇ ਨੇੜੇ ਹੱਡੀਆਂ

ਦੇ ਉੱਤੇ ਹੁੰਦਾ ਹੈ, ਅਰ ਉਹਦੀਆਂ ਬਰੀਕ ਸ਼ਾਖਾਂ ਉਂਗਲੀਆਂ ਦੇ ਦੋਹੀਂ ਪਾਸੀਂ ਲਗੀਆਂ ਜਾਂਦੀਆਂ ਹਨ, ਜੇੜ੍ਹੀਆਂ ਉਂਗਲੀ ਦੇ ਸਿਰੇ ਤੇ ਜੁੜ ਜਾਂਦੀਆਂ ਹਨ, ਜਦ ਉਂਗਲੀ ਦਾ ਜ਼ਖਮ ਹੋਵੇ ਤਾਂ ਅੰਗੂਠ ਦੇ ਦਬਾਨ ਨਾਲ ਲਹੂ ਬੰਦ ਹੋ ਜਾਂਦਾ ਹੈ, ਅਰ ਇਸ ਦੇ ਪਿਛੋਂ ਇਕ ਗੱਦੀ ਰੱਖਕੇ ਇਕ ਪਤਲੀ ਪੱਟੀ ਨਾਲ ਬੰਨ੍ਹ ਦੇਵੇ, ਜੇ ਤਲੀ ਵਿੱਚ ਜ਼ਖਮ ਹੋਵੇ, ਤਾਂ ਖੱਬੇ ਅੰਗੂਠ ਨਾਲ ਲਹੂ ਨਿਕਲਨ ਵਾਲੇ ਥਾਂ ਨੂੰ ਦਬਾਓ, ਅਰ ਸੱਜੇ ਹੱਥ ਨੂੰ ਪੱਟੀ ਆਦਿ ਵਾਸਤੇ ਰੱਖੋ, ਲਹੂ ਨਿਕਲਨ ਵਾਲੀ ਥਾਂ ਤੇ ਪੌੜੀ ਦਾਰ ਪੱਟੀ ਜਿਹਦੀ ਬਾਬਤ ਕਿ ਅੱਗੇ ਲਿਖਿਆ ਹੈ, ਰੱਖਕੇ ਉਹਦੀਆਂ ਉਂਗਲੀਆਂ ਉਸ ਉੱਤੇ ਮੋੜ ਕੇ ਪੱਟੀ ਨਾਲ ਕੱਸ ਦਿਓ, ਅਰ ਉਹਨੂੰ ਗਾੜ੍ਹੇ ਵਿੱਚ ਪਾ ਦਿਓ, ਬਾਹਰ ਵਾਲੀ ਜਾਂ ਅੰਦਰ ਵਾਲੀ ਨਬਜ਼ ਤੋਂ ਜੇ ਲਹੂ ਨਿਕਲਦਾ ਹੋਵੇ, ਤਾਂ ਅੰਗੂਠ ਨਾਲ ਦਬਾ ਦੇਵੇ, ਜੇ ਜ਼ਖਮ ਵੱਡਾ ਹੈ, ਤਾਂ ਇਕ ਕਾਰਕ ਨਾਲ ਦਬਾ ਕੇ ਉੱਤੋਂ ਪੱਟੀ ਬੰਨ੍ਹ ਦੇਵੇ, ਅਰ ਜੇ ਏਸ ਤਰ੍ਹਾਂ ਬੰਦ ਨ ਹੋਵੇ ਅਰ ਜ਼ਖਮ ਕਿਧਰੇ ਹੋਰ ਡੂੰਘਾ ਹੋਵੇ, ਤਾਂ ਅਰਕ ਉੱਤੇ ਇਕ ਗੱਦੀ ਰੱਖ ਕੇ ਤੇ ਕਲਾਈ ਤੇ ਕੱਛ ਦੇ ਵਿਚਾਲੇ ਇਕ ਪੱਟੀ ਨਾਲ ਬਾਂਹ ਨੂੰ ਨੀਵਾਂ ਕਰਕੇ ਐਡਾ ਮੋੜੋ, ਕਿ ਹੱਥ ਮੋਂਢੇ ਨਾਲ ਲੱਗ ਜਾਵੇ, ਬੰਨ੍ਹ ਜਾਵੇ ॥



ਜੇ ਲੋੜ ਪਵੇ, ਤਾਂ ਗੱਦੀ ਵਿੱਚ ਕੋਈ ਕਾਰਕ ਜਾਂ ਪੱਥਰ ਦਾ ਟੋਟਾ ਰੱਖ ਲਵੇ, ਜੇ ਗੱਦੀ ਨਾ ਲੱਭੇ ਤਾਂ ਆਸਤੀਨ ਨੂੰ ਲਵ੍ਹੇਟ ਕੇ ਉਸ ਦੇ ਨਾਲ ਕੰਮ ਲਵੇ, ਅਰ ਪਿੱਛੋਂ ਉਸ ਬਾਂਹ ਨੂੰ ਛਾਤੀ ਨਾਲ ਬੰਨ੍ਹ ਦੇਵੇ, ਤਾਕਿ ਬਾਂਹ ਨੂੰ ਅਰਾਮ ਹੋਵੇ, ਹੱਥ ਬਾਂਹ ਜਾਂ ਅਰਕ ਵਿੱਚੋਂ ਜੇ ਲਹੂ ਨਿਕਲਦਾ ਹੋਵੇ ਤਾਂ ਉਂਗਲੀ ਨਾਲ ਜਾਂ ਪੇਚ ਨਾਲ ਜਾਂ ਪੇਚ ਦੇ ਦਬਾਨ ਨਾਲ ਲਹੂ ਬੰਦ ਹੋ ਸਕਦਾ ਹੈ ਅਰ ਏਹ ਹਮੇਸ਼ਾ ਅਰਕ ਉੱਤੇ ਲਾਇਆ ਜਾਂਦਾ ਹੈ, ਅਰ ਜੇ ਲੋੜ ਪਵੇ ਤਾਂ ਇਕ ਸੋਟੀ ਆਦ ਪਾਕੇ ਉਸਨੂੰ ਫੇਰਕੇ ਤੰਗ ਕਰੋ, ਮੋਂਢੇ ਅਰ ਅਰਕ ਦੇ ਵਿਚਾਲੇ ਬਾਂਹ ਦੇ ਅੰਦਰ ਵੱਲ ਸ਼ਰਯਾਨ ਦੱਬੀ ਜਾਂਦੀ ਹੈ, ਏਥੋਂ ਉਂਗਲੀਆਂ ਨਾਲ ਉਸ ਨਾੜ ਦੀ ਹਰਕਤ ਵੀ ਮਲੂਮ ਹੋ ਜਾਂਦੀ ਹੈ, ਜੇ ਏਹਦੇ ਉੱਪਰ ਜਾਂ ਕੱਛ ਵਿੱਚੋਂ ਲਹੂ ਨਿਕਲਦਾ ਹੋਵੇ, ਤਾਂ ਇਕ ਗੱਦੀ ਕੱਛ ਵਿੱਚ ਰੱਖਕੇ ਅਰ ਉਸਨੂੰ ਪੱਟੀ ਨਾਲ ਧੌਨ ਉੱਤੇ ਕੱਸ ਦੇਵੋ, ਅਰ ਦੂਜੀ ਕੱਛ ਵਿੱਚ ਉਸ ਪੱਟੀ ਦੀ ਗੰਢ ਪਾ ਦੇਵੋ, ਪਰ ਕਿਧਰੇ ਗੱਦੀ ਜਾਂ ਪੱਟੀ ਨ ਹਿੱਲ ਜਾਵੇ, ਅਰ ਬਾਂਹ ਨੂੰ ਵੀ ਸਰੀਰ ਨਾਲ ਕੱਸ ਦੇਵੋ, ਅਰ ਜੇ ਏਸ ਤੋਂ ਉਪ੍ਰੰਤ ਕਿਧਰੋਂ ਲਹੂ ਨਿਕਲਦਾ ਹੋਵੇ, ਤਾਂ ਧੌਨ ਤੋਂ ਕੱਪੜਾ ਲਾਹ ਕੇ ਬਾਂਹ ਨੂੰ ਸਰੀਰ ਨਾਲ ਲਾਓ ਤਾਕਿ ਉਸਦਾ ਮੋਂਢਾ ਹੇਠਾਂ ਹੋ ਜਾਵੇ, ਦੂਸੀ

ਮੌਢੇ ਤੋਂ ਦੂਜੇ ਪਾਸੇ ਖੜੇ ਹੋਵੇ, ਅਰ ਖੱਬਾ ਅੰਗੂਠ ਸੱਜੇ ਪਾਸੇ ਦੇ ਲਹੂ ਵਾਸਤੇ ਅਰ ਸੱਜਾ ਅੰਗੂਠ ਖੱਬੇ ਪਾਸੇ ਦੇ ਲਹੂ ਵਾਸਤੇ ਵਰਤੋ, ਉਂਗਲੀਆਂ ਨੂੰ ਪਿੱਛੇ ਅਰ ਅੰਗੂਠ ਨੂੰ ਹੱਸ ਦੀ ਹੱਡੀ ਦੇ ਵਿਚਾਲੇ ਜੇੜ੍ਹਾ ਟੋਆ ਹੈ ਰੱਖੋ, ਅਰ ਜ਼ੋਰ ਨਾਲ ਦਬਾਓ ਅੰਗੂਠਦੇ ਪਿੱਛੇ ਅਰ ਹੇਠਲੇ ਪਾਸੇ ਪਹਿਲੀ ਪਸਲੀ ਦੇ ਉੱਤੇ ਜ਼ੋਰਨਾਲਦਬਾਓ ਅਰਏਹਹੱਸਦੀ ਹੱਡੀ ਦੇਪਿਛਲੇ ਪਾਸੇਹੇ,ਅਰਕਲਾਈ ਪਰਹੱਥ ਰੱਖਿਆਂ ਮਲੂਮ ਹੋਸਕਦਾ ਹੈ ਕਿ ਬੰਦ ਹੋਇਆ ਹੈ ਕਿ ਨਹੀਂ,ਕਿਉਂਕਿ ਨਬਜ਼ ਦਾ ਤੁਰਨਾ ਜਾਂ ਨ ਤੁਰਨਾ ਵੱਡੀ ਨਸ਼ਾਨੀ ਹੇ, ਜੇ ਕਿਧਰੇ ਅੰਦਰ ਲਹੂ ਵਗਦਾ ਹੋਵੇ ਅਥਵਾ ਛਾਤੀ ਦੇ ਅੰਦਰ ਜਾਂ ਢਿੱਡ ਦੇ ਅੰਦਰ ਆਦਿ ਤਾਂ ਬਿਮਾਰ ਝੱਟ ਪੱਟ ਕਮਜ਼ੋਰ ਹੋ ਜਾਂਦਾ ਹੈ, ਚੇਹਰੇ ਅਰ ਹੋਠਾਂ ਤੇ ਜ਼ਰਦੀ, ਹੱਥ ਪੈਰ ਠੰਢੇ, ਘਬਰਾਨਾ ਅਰ ਬੇਹੋਸ਼ੀ ਖ਼ਾਸਕਰ ਉਸ ਵੇਲੇ ਜਦ ਬਿਮਾਰ ਉੱਠਨ ਦਾ ਜਤਨ ਕਰੇ,ਸਾਹ ਤੇਜ਼ ਤੇ ਜ਼ੋਰ ਦਾ, ਉਬਾਸੀਆਂ ਤੇ ਲੰਮੇ ਸਾਹ, ਨਬਜ਼ ਦਾ ਹੌਲੀਹੌਲੀ ਬੰਦ ਹੋ ਜਾਨਾ, ਖ਼ਾਸਕਰ ਕਲਾਈ ਤੇ, ਹੱਥ ਪੈਰਾਂ ਦਾ ਮਾਰਨਾ, ਧੌਨ ਤੋਂ ਕੱਪੜਿਆਂ ਦਾ ਸੁੱਟਨਾ ਅਰ ਹਵਾ ਮੰਗਨਾ, ਆਖ਼ੀਰ ਬਿਮਾਰ ਬੇਹੋਸ਼ ਹੋ ਜਾਂਦਾ ਹੈ॥

**ਇਲਾਜ**—ਬਿਮਾਰ ਨੂੰ ਸਿੱਧਾ ਲਟਾਓ, ਧੌਨ ਤੋਂ ਸਾਰੇ ਕੱਪੜੇ ਹਟਾ ਦੇਵੋ, ਬਿਮਾਰ ਵਾਸਤੇ ਹਵਾ ਆਵਨ ਦੇਵੋ, ਮੂੰਹ ਤੇ ਠੰਡਾ ਪਾਣੀ ਛਿੜਕੋ, ਨੱਕ ਵਿੱਚ ਨਸਵਾਰ ਜਾਂ ਅਮੋਨੀਆ ਦੀ ਬੋਤਲ ਸੁੰਘਾਓ, ਬਰਫ਼ ਜਾਂ ਠੰਡਾ ਪਾਣੀ ਪੀਨ ਨੂੰ ਦੇਵੋ, ਪਰਾਂ ਨੂੰ ਜ਼ਿਮੀਂ ਤੋਂ ਫੁੱਟ ਜਾਂ ਦੋ ਫੁੱਟ ਉੱਚਾ ਰੱਖੋ ਅਰ ਪੈਰਾਂ ਤੋਂ ਚੂਕਨੇ ਤੋੜੀ ਅਰ ਕਲਾਈ ਤੋਂ ਮੋਂਢੇ ਤੋੜੀ ਪਟੀਆਂ ਬੰਨ੍ਹ ਦੇਵੋ, ਅਰ ਕੋਈ ਤੇਜ਼ ਚੀਜ਼ ਨਾ ਦੇਵੋ ਜਿਸ ਵੇਲੇ ਤੋੜੀ ਕਿ ਲਹੂ ਬੰਦ ਨ ਹੋਵੇ ॥

**ਫ਼ੀਮਰਲ ਸ਼ਰਯਾਨ**—ਏ ਵਿਚਾਲੇ ਨਲਾਂ ਤੋਂ ਸ਼ੁਰੂ ਹੋਕੇ ਗੋਡਿਆਂ ਦੇ ਪਿੱਛੇ ਅੰਦਰ ਵੱਲ ਚਲੀ ਜਾਂਦੀ ਹੈ, ਇਸ ਦੇ ਉੱਪਰ ਦੇ ਦੋ ਹਿੱਸੇ ਪੱਟ ਦੇ ਉੱਪਰ ਤੇ ਸਾਮ੍ਹਨੇ ਹੁੰਦੇ ਹਨ ਅਰ ਤ੍ਰੀਜਾ ਹਿੱਸਾ ਅੰਦਰ ਵੱਲ ਹੁੰਦਾ ਹੈ ॥

**ਪਾਪਲੇਟੀਅਲ**—ਗੋਡਿਆਂ ਦੇ ਪਿੱਛੇ ਵੱਲ ਇਸਦਾ ਨਾਮ ਪਾਪਲੇਟੀਅਲ ਸ਼ਰਯਾਨ ਹੋ ਜਾਂਦਾ ਹੈ, ਅਰ ਏਥੇ ਏਹਦੇ ਉੱਤੇ ਮਾਸ ਤੇ ਚੰਮ ਬਹੁਤ ਹੈ, ਫੇਰ ਏਸ ਦੀਆਂ ਦੋ ਸ਼ਾਖ਼ਾਂ ਹੋ ਜਾਂਦੀਆਂ ਹਨ, ਇਕ ਸਾਮ੍ਹਨੇ **ਸਾਮ੍ਹਨੇ ਦੀ ਟਿਬੀਅਲ** ਅਰ ਇਕ ਪਿੱਛੇ ਵੱਲ **ਪਿਛਲੀ ਟਿਬੀਅਲ** ਅਰ ਪਿੰਨੀ ਦੇ ਪਿੱਛੋਂ ਲੰਘ ਕੇ ਗਿੱਟੇ ਦੇ ਅੰਦਰੋਂ ਹੋਕੇ ਪੈਰ ਦੀ ਪਾਲਨਾ ਕਰਦੀ ਹੈ ਅਰ ਗਿੱਟੇ ਦੇ ਅੰਦਰ ਵੱਲ ਮਲੂਮ ਹੋ ਸਕਦੀ ਹੈ,

**ਸਾਮ੍ਹਨੇ ਦੀ ਟਿਬੀਅਲ** ਏਹ ਲੱਤ ਦੇ ਸਾਮ੍ਹਨੇ ਹੁੰਦੀ ਹੈ, ਅਰ ਜੇਕਰ ਇਕ ਲੀਕ ਗੋਡਿਆਂ ਦੇ ਬਾਹਰੋਂ ਲੈਕੇ ਗਿੱਟੇ ਤੇ ਖਿੱਚੀ ਜਾਵੇ, ਤੇ ਉਹ ਏਹਦੇ ਉੱਤੋਂ ਲੰਘੇਗੀ, ਅਰ ਫੇਰ ਏਹ ਬੀ ਪੈਰ ਦੇ ਉੱਤੋਂ ਲੰਘਕੇ ਅੰਗੂਠੇ ਦੇ ਅੰਦਰ ਵੱਲ ਪੈਰ ਦੇ ਹੇਠਾਂ ਦੂਜੀਆਂ ਸ਼ਰਯਾਨਾਂ ਨਾਲ ਮਿਲਦੀ ਹੈ ॥

ਜੇ ਪੈਰ ਦੇ ਤਲੇ ਵਿੱਚੋਂ ਲਹੂ ਵਗਦਾ ਹੋਵੇ, ਤਾਂ ਹੌਲੀ ਹੌਲੀ ਪੈਰ ਤੋਂ ਬੂਟ ਤੇ ਜਰਾਬਾਂ ਲਾਹਕੇ ਖੱਬੇ ਅੰਗੂਠ ਨਾਲ ਜ਼ਖ਼ਮ ਨੂੰ ਦਬਾਓ, ਸੱਜੇ ਹੱਥ ਨਾਲ ਗੱਦੀ ਬਨਾਕੇ ਉੱਥੇ ਰੱਖਕੇ ਖਿੱਚਕੇ ਪੱਟੀ ਬੰਨ੍ਹ ਦੇਵੇ, ਤਜਰਬਾਕਾਰ ਆਦਮੀ ਗਿੱਟੇ ਤੇ ਗੱਦੀ ਰੱਖਕੇ ਅਰ ਪੱਟੀ ਨਾਲ ਕੱਸਕੇ ਲਹੂ ਬੰਦ ਕਰ ਸਕਦਾ ਹੈ, ਜੇ ਗੋਡਿਆਂ ਦੇ ਹੇਠੋਂ ਜਾਂ ਲੱਤ ਵਿੱਚੋਂ ਲਹੂ ਨਿਕਲਦਾ ਹੋਵੇ, ਅਰ ਪੈਰ ਦਾ ਲਹੂ ਬੰਦ ਨ ਹੋਵੇ, ਤਾਂ ਇਕ ਮੋਟੀ ਸਖ਼ਤ ਗੱਦੀ ਪੱਟਾਂ ਦੇ ਹੇਠਾਂ ਰੱਖਕੇ ਪੈਰ ਉੱਪਰ ਵੱਲ ਏਨਾ ਮੋੜੋ ਕਿ ਪੈਰ ਬਹਿਨ ਵਾਲੇ ਥਾਂ ਦੇ ਨਾਲ ਲੱਗ ਜਾਵੇ, ਤਾਂ ਇਕ ਪੱਟੀ ਨਾਲ ਲੱਤ ਨੂੰ ਗਿੱਟੇ ਵਾਲੀ ਥਾਂ ਤੇ ਪੱਟ ਨਾਲ ਬੰਨ੍ਹ ਦੇਵੇ ॥



ਜੇ ਏਸ ਤਰ੍ਹਾਂ ਵੀ ਬੰਦ ਨ ਹੋਵੇ, ਤਾਂ ਅੰਗੂਠ ਨਾਲ ਫੀਮਰਲ ਸ਼ਰਯਾਨ ਨੂੰ ਨਲ ਦੇ ਵਿਚਾਲੇ ਦਬਾਓ, ਜਾਂ ਉਸ ਉੱਤੇ ਇਕ ਗੱਦੀ ਰੱਖਕੇ ਇਕ ਲਕੜੀ ਨਾਲ ਇਤਨਾ ਵੇਰੋ, ਕਿ ਲਹੂ ਬੰਦ ਹੋ ਜਾਵੇ ਅਰ ਲਕੜੀ ਨੂੰ ਕਾਇਮ ਕਰੋ, ਅਰ ਲੱਤ ਨੂੰ ਫੱਟੀ ਨਾਲ ਜਾਂ ਦੂਜੀ ਲੱਤ ਨਾਲ ਬੰਨ੍ਹ ਦੇਵੋ, ਜਦ ਫੀਮਰਲ ਸ਼ਰਯਾਨ ਉੱਪਰ ਦੇ ਹਿੱਸੇ ਵਿੱਚ ਵੱਢੀ ਜਾਏ ਜਾਂ ਤਾਂ ਅੰਗੂਠ ਨਾਲ ਵਾਰੀ ਵਾਰੀ ਦਬਾਓ ਪਾਨਾ ਚਾਹੀਦਾ ਹੈ ਤਾਂਕਿ ਲਹੂ ਬੰਦ ਹੋ ਜਾਵੇ, ਅਰ ਜਾਂ ਉਸਤੇ ਇਕ ਗੱਦੀ ਰੱਖਕੇ ਇਕ ਰਬੜ ਦੀ ਰੱਸੀ ਨਾਲ ਖਿੱਚਕੇ ਬੰਨ੍ਹ ਦੇਨਾ ਚਾਹੀਦਾ ਹੈ, ਤਾਕਿ ਲਹੂ ਬੰਦ ਹੋ ਜਾਵੇ ॥





ਵਰੀਦਾਂ ਵਿੱਚੋਂ ਲਹੂ ਹੇਠੋਂ ਨਿਕਲਦਾ ਹੈ,ਕਿਉਂਕਿ ਲਹੂ ਉੱਪਰੋਂ ਹੇਠਾਂ ਨਹੀਂ ਡਿਗ ਸਕਦਾ, (੧) ਬਿਮਾਰ ਨੂੰ ਚਿਤ ਲਟਾਓ, ਉਸਦਾ ਸਿਰ ਬਹੁਤ ਉੱਚਾ ਨਹੀਂ ਹੋਣਾ ਚਾਹੀਦਾ, (੨) ਜੇ ਲੱਤ ਜਾਂ ਬਾਂਹ ਹੋਵੇ ਤਾਂ ਉਸਨੂੰ ਉੱਚਾ ਕਰ ਦੇਵੋ, (੩) ਕੱਪੜ ਲਾਹ ਦਿਓ, (੪) ਜ਼ਖ਼ਮੀ ਦੀ ਥਾਂ ਤੇ ਦਬਾ ਜਾਂ ਪੱਟੀ ਨਾਲ ਜਾਂ ਗੱਦੀ ਨਾਲ ਪਾਓ, ਜੇ ਦਬਾ ਨਾਲ ਲਹੂ ਬੰਦ ਨ ਹੋਵੇ, ਤਾਂ ਜ਼ਖ਼ਮ ਤੋਂ ਹੇਠਾਂ ਗੱਦੀ ਤੇ ਪੱਟੀ ਨਾਲ ਬੰਨ੍ਹ ਦੇਵੋ,ਵਰੀਦਾਂ ਦੇ ਗੁੱਛੇ ਪੱਟ ਦੇ ਪਿੱਛੇ ਕਿਸੇ ਕਿਸੇ ਨੂੰ ਹੋ ਜਾਂਦੇ ਹਨ,ਜੇ ਉਨ੍ਹਾਂ ਵਿੱਚੋਂ ਕੋਈ ਨਸ ਟੱਟ ਜਾਵੇ, ਤੇ ਲਹੂ ਉੱਤੋਂ ਤੇ ਹੇਠੋਂ ਦੋਹਵਾਂ ਸਿਰਿਆਂ ਤੋਂ ਵਗਦਾ ਹੈ ॥

**ਇਲਾਜ**—ਬਿਮਾਰ ਨੂੰ ਲਟਾਕੇ ਕੱਪੜੇ ਉਤਾਰ ਦੇਵੋ, ਸਿਰ ਨੂੰ ਬਹੁਤ ਉੱਚਾ ਨ ਰੱਖੋ,ਪਹਿਲਾਂ ਅੰਗੂਠ ਨਾਲ ਦਬਾਓ, ਫੇਰ ਗੱਦੀ ਰੱਖਕੇ ਪੱਟੀ ਨਾਲ ਬੰਨ੍ਹ ਦੇਵੋ ॥

ਮਾਸਾਰੀਕਾ ਦਾ ਲਹੂ ਅੰਗੂਠ ਦੇ ਦਬਾਨ ਨਾਲ ਗੱਦੀ ਲੋਸ਼ਨ ਵਿੱਚ ਭਿਉਂ ਕੇ ਰੱਖਨ ਨਾਲ ਯਾਂ ਸਟਿਕਨ ਦੀ ਪੱਟੀ ਨਾਲ ਬੰਨ੍ਹ ਦੇਵੋ, ਠੰਢੀ ਹਵਾ ਠੰਢਾ ਪਾਣੀ, ਬਰਫ਼ ਜਾਂ ਕਲੋਡੀਅਨ ਲਿੰਟ ਤੇ ਲਾਕੇ ਉੱਪਰ ਲਾਓ ॥

## ਮਗ਼ਜ਼ ਤੇ ਉਹਦੀਆਂ ਸ਼ਾਖ਼ਾਂ

ਮਗ਼ਜ਼ ਸਿਰ ਵਿੱਚ ਹੈ ਅਰ ਏਹਦੇ ਦੋ ਹਿੱਸੇ ਹਨ, ਸੱਜਾ ਤੇ ਖੱਬਾ, ਹਰਾਮ ਮਗ਼ਜ਼ ਜੇਹੜਾ ਰੀੜ੍ਹਕੰਡ ਦੇ ਅੰਦਰ ਹੈ, ਉਹ ਸਿਰ ਤੋਂ ਲੱਕ ਤੋੜੀ ਹੈ, ਏਹਨਾਂ ਵਿੱਚੋਂ ਨਾੜਾਂ ਦੋ ਦੋ ਜੋੜੇ ਨਿਕਲਦੀਆਂ ਹਨ, ਏਹ ਨਾੜੀਆਂ ਮਗ਼ਜ਼ ਦੇ ਹੇਠਾਂ ਤੇ ਹਰਾਮ ਮਗ਼ਜ਼ ਵਿੱਚ ਬਦਲ ਜਾਂਦੀਆਂ ਹਨ, ਅਥਵਾ ਸੱਜੇ ਪਾਸੇ ਦੀਆਂ ਖੱਬੇ ਪਾਸੇ ਅਰ ਖੱਬੇ ਪਾਸੇ ਦੀਆਂ ਸੱਜੇ ਪਾਸੇ। ਏਹਦਾ ਮਤਲਬ ਏਹ ਹੈ, ਕਿ ਸੱਜਾ ਪਾਸਾ ਖੱਬੇ ਪਾਸੇ ਮਗ਼ਜ਼ ਅਰ ਖੱਬਾ ਪਾਸਾ ਸੱਜੇ ਪਾਸੇ ਦਾ ਮਗ਼ਜ਼ ਹੁਕਮ ਕਰਦਾ ਹੈ, ਅਰ ਏਹ ਸ੍ਰੀਰ ਨੂੰ ਹਰਕਤ ਦੇਣ ਵਾਲੀਆਂ ਨਾੜਾਂ ਹਨ॥

ਇਕ ਹੋਰ ਤੰਤੂਆਂ ਦੀਆਂ ਸੂਖਸ਼ਮ ਤਰਸ ਕਰਨ ਵਾਲੀਆਂ ਨਾੜਾਂ ਹਨ, ਜੋ ਸ੍ਰੀਰ ਦੇ ਅੰਦਰ ਦੇ ਹਿੱਸੇ ਤੇ ਅਥਵਾ ਸਾਰਿਆਂ ਵੱਡੇ ਅੰਗਾਂ ਤੇ ਮਸਾਨਾ, ਆਂਦਰ ਤੇ ਹੁਕਮ ਕਰਦੇ ਹਨ, ਅਰ ਏਹ ਸੁੱਤਿਆਂ ਜਾਗਦਿਆਂ ਹਰ ਵੇਲੇ ਕਰਦੇ ਰਹਿੰਦੇ ਹਨ, ਏਹਨਾਂ ਨੂੰ ਆਰਾਮ ਦੀ ਲੋੜ ਨਹੀਂ॥

## ਸਕਤਾ, ਬੇਹੋਸ਼ੀ, ਗ਼ਸ਼ੀ

ਭਾਵੇਂ ਏਹ ਬਿਮਾਰੀ (ਰੋਗ) ਕਰਕੇ ਹੋਵੇ ਜਾਂ ਸੱਟ ਕਰਕੇ, ਮਗ਼ਜ਼ ਤੇ ਏਹਦੀਆਂ ਰਗਾਂ ਅਪਨਾ ਅਪਨਾ ਕੰਮ ਛੱਡ ਦੇਂਦੀਆਂ ਹਨ॥

**ਇਲਾਜ**—(੧) ਜੇ ਲਹੂ ਵਗਦਾ ਹੈ, ਤਾਂ ਬੰਦ ਕਰੋ, (੨) ਚਿੱਤ ਲਿਟਾਓ, (੩) ਭੀੜੇ ਕੱਪੜੇ ਢਿੱਲੇ ਕਰੋ, (੪) ਤਾਜ਼ਾ ਹਵਾ ਦੇਵੋ, ਦਰਵਾਜ਼ਾ ਖੋਲ੍ਹ ਦੇਵੋ, ਲੋਕਾਂ ਨੂੰ ਹਟਾ ਦੇਵੋ, (੫) ਡਾਕਟਰ ਸਾਹਿਬ ਨੂੰ ਬੁਲਾਓ, ਜਦ ਤੋੜੀ ਉਹ ਨਾਂ ਆਵਨ, ਸਿਰ ਨੂੰ ਨੀਵਾਂ ਰੱਖੋ ਜੇ ਮੂੰਹ ਪੀਲਾ ਹੋਵੇ ਤਾਂ ਉੱਚਾ ਜੇ ਲਾਲ ਹੋਵੇ, (੬) ਜਦ ਤੋੜੀ ਕੋਈ ਸਮਝਦਾਰ ਆਦਮੀ ਕੋਲ ਨ ਹੋਵੇ, ਉਸਦੇ ਕੋਲੋਂ ਨ ਉੱਠੋ, (੭) ਜਦੋਂ ਤੋੜੀ ਬਿਮਾਰ ਬੇਹੋਸ਼ ਰਹੇ, ਉਹਨੂੰ ਕੋਈ ਖ਼ੁਰਾਕ, ਚਾਹ, ਸ਼ਰਾਬ ਨਾ ਦੇਵੋ, ਅਰ ਉਹਨੂੰ ਵੇਖੋ ਕਿ ਬੇਹੋਸ਼ੀ ਦਾ ਕੀ ਸਬੱਬ ਹੈ॥

ਕਲਾਈ ਤੇ ਨਬਜ਼ ਵੇਖੋ, ਪੁੜਪੁੜੀ ਤੇ ਵੇਖੋ, ਜਾਂ ਧੌਨ ਤੇ ਨਬਜ਼ ਕਮਜ਼ੋਰ ਹੋਵੇ ਜਾਂ ਬਿਲਕੁਲ ਬੇਮਲੂਮ, ਤੇਜ਼, ਕਦੇ ਗੋਤਾ ਮਾਰ ਜਾਵੇ, ਜਾਂ ਤੇਜ਼ ਤੇ ਨਰਮ, ਏਹਨਾਂ ਸਾਰਿਆਂ ਤੋਂ ਪਤਾ ਲਗਦਾ ਹੈ, ਕਿ ਬਿਮਾਰ ਦੀ ਹਾਲਤ ਖਰਾਬ ਹੈ, ਕਮਜ਼ੋਰ ਨਬਜ਼ ਦਸਦੀ ਹੈ, ਕਿ ਤੇਜ਼ ਚੀਜ਼ ਦੇਵੋ, ਐਰੋਮੈਟਕ ਸਪਿਰਟ ਐਮੋਨੀਆਂ ੧੦ ਬੂੰਦ ਪਾਣੀ ਵਿੱਚ ਜਾਂ ਚਾਹ ਦਾ ਚਮਚਾ ਬ੍ਰਾਂਡੀ ਪਰ ਜੇ ਨਬਜ਼ ਤੇਜ਼ ਹੋਵੇ ਤਾਂ ਏਹ ਤੇਜ਼ ਚੀਜ਼ਾਂ ਨ ਦੇਵੋ॥

( ੨ ) ਜੇ ਨਬਜ਼ ਪਤਾ ਨ ਲੱਗੇ, ਸੀਨੇ ਤੇ ਹੱਥ ਜਾਂ ਕੰਨ ਰੱਖਕੇ ਦਿਲ ਦੀ ਹਰਕਤ ਸੁਣੋ, ( ੩ ) ਮਲੂਮ ਕਰੋ ਕਿ ਬਿਮਾਰ ਸਾਹ ਲੈਂਦਾ ਹੈ ਕਿ ਨਹੀਂ, ਅਰ ਸਾਹ ਦੀ ਮੁਸ਼ਕ ਵੇਖੋ, ਸਾਹ ਹੌਲੀ, ਔਖਾ, ਅਰ ਘੋਰ ਨਾਲ ਹੋਵੇ, ਜਿਸਦੇ ਵਿੱਚ ਗੱਲ੍ਹਾਂ ਫੁੱਲ ਜਾਂਦੀਆਂ ਹਨ, ( ੪ ) ਸਿਰ ਦੀਆਂ ਹੱਡੀਆਂ, ਕਨਪਟੀ, ਕੰਨ, ਨੱਕ ਅਰ ਮੂੰਹ ਤੋਂ ਲਹੂ ਆਦਿ। ਮੂੰਹ ਤੋਂ ਝੱਗ ਦਾ ਨਿਕਲਨਾ, ਅਰ ਕੋਈ ਹੋਰ ਚੀਜ਼ ਤੇ ਨਹੀਂ ਹੈ, ਅੱਖ ਦੀ ਪੁਤਲੀ ( ਧੀਰੀ ) ਚਾਨਣ ਵਿੱਚ ਕੱਠੀ ਹੋਈ ਅਰ ਹਨੇਰੇ ਵਿੱਚ ਫੈਲੀ ਹੋਈ ਮਲੂਮ ਹੁੰਦੀ ਹੈ, ਬਿਮਾਰੀ ਵਿਚ ਕਦੇਦੋਵੇਂ ਸੁਕੜੀਆਂ ਹੋਈਆਂ ਕਦੇਦੋਵੇਂ ਫੈਲੀਆਂ ਹੋਈਆਂ। ਕਦੇ ਇਕਵੱਡੀ ਇਕਛੋਟੀ, ਏਨ੍ਹਾਂ ਸਾਰਿਆਂ ਨਾਲ ਖਤ੍ਰੇ ਵਾਲੀ ਬਿਮਾਰੀਦਾ ਸ਼ੱਕ ਹੁੰਦਾ ਹੈ, ( ੬ ) ਹੱਥ ਪੈਰ ਬਾਂਹ ਅਰ ਲੱਤਾਂ ਨੂੰ ਵੇਖੋ ਕਿ ਕੋਈ ਹੱਡੀ ਟੁੱਟੀ ਹੋਈ ਤਾਂ ਨਹੀਂ, ( ੭ ) ਸ਼ੀਰ ਦੀ ਗਰਮੀ ਵੇਖੋ, ਅਰ ਹੱਥ ਦੀ ਪਿੱਠ ਛਾਤੀ ਤੇ ਰੱਖਨ ਨਾਲ ਝੱਟ ਪਤਾ ਲੱਗ ਜਾਂਦਾ ਹੈ ਕਿ ਸ਼ੀਰ ਗਰਮ, ਠੰਡਾ ਜਾਂ ਕੇਹਾ ਹੈ॥

## ਸ਼ਾਕ Shock ਕਮਜ਼ੋਰੀ

ਸਾਰੀਆਂ ਸੱਟਾਂ ਦੇ ਪਿੱਛੋਂ ਕੁਝ ਨ ਕੁਝ ਅਸਰ ਉਸਦਾ ਆਦਮੀ ਨੂੰ ਪਹੁੰਚ ਕੇ ਵੇਲੇ ਵਾਸਤੇ ਕਮਜ਼ੋਰੀ ਹੋ ਜਾਂਦੀ ਹੈ॥

**ਨਸ਼ਾਨੀਆਂ** ਠੰਡਾ ਅਰ ਕਾਂਬਾ, ਮੂੰਹ ਪੀਲਾ, ਸ਼ੀਰ ਠੰਡਾ, ਨਬਜ਼ ਕਮਜ਼ੋਰ, ਸਾਹ ਬੰਦ, ਅਰ ਠੰਡਾ ਮੁੜ੍ਹਕਾ ਜੇ ਸਬੱਬ ਬਹੁਤਾ ਹੋਵੇ ਅਥਵਾ ਸਖ਼ਤ ਸੱਟ ਅਥਵਾ ਸ਼ੀਰ ਸੜ ਜਾਨਾ, ਹੱਡੀ ਦਾ ਟੁੱਟ ਜਾਨਾ, ਮਾਸ ਤੇ ਚੰਮ ਦਾ ਪਾਟ ਜਾਨਾ, ਜਾਂ ਅੰਦਰ ਦੀ ਸੱਟ, ਤਾਂ ਸ਼ੀਰ ਬਹੁਤ ਠੰਡਾ ਹੋ ਜਾਂਦਾ ਹੈ, ਅਰਗਰਮੀ ਨਿਰੀ ੬੪ ਦਰਜੇ ਰਹਿ ਜਾਂਦੀ ਹੈ, ਜੇ ਥੋੜੀ ਹੋਸ਼ ਹੋਵੇਤਾਂ ਸਿਰ ਵਿੱਚ ਚੱਕਰਅਰ ਹੋਸ਼ ਗੁੰਮ ਹੋ ਜਾਂਦੀ ਹੈ, ਕਈ ਸੱਟਾਂ ਵਿਚ ਆਦਮੀ ਚੁੱਪ ਕਰਕੇ ਪਿਆ ਰਹਿੰਦਾ ਹੈ, ਅਰ ਕਈ ਸ਼ੋਰ ਕਰਦੇ ਹਨ, ਲਹੂ ਦੇ ਬਹੁਤਾ ਵਗਨ ਤੇ ਦਰਦ ਕਰਕੇ ਆਦਮੀ ਬੇਹੋਸ਼ ਹੋਜਾਂਦਾ ਹੈ, ਅਰ ਕਦੇ ਮਰ ਵੀ ਜਾਂਦੇ ਹਨ॥

**ਇਲਾਜ**—ਗਰਮ ਕੱਪੜਿਆਂ ਨਾਲ ਢੱਕ ਦੇਵੋ, ਜਿਸ ਤਰ੍ਹਾਂ ਹੋ ਸਕੇ, ਅਜੇਹਾਂ ਨੂੰ ਇਕ ਘਰ ਦੇ ਅੰਦਰ ਖੜਨ ਦੀ ਕੋਸ਼ਸ਼ ਕਰੋ, ਅਰ ਉਸਨੂੰ ਗਰਮੀ ਅਪੜਾਨ ਖ਼ਾਤਰ ਉਸਨੂੰ ਗਰਮ ਚਾਹ, ਦੁੱਧ ਦੇਵੋ, ਅਰ ਪੈਰਾਂ ਤੇ ਢਿੱਡ (ਪੇਟ) ਤੇ ਗਰਮ ਫ਼ਲਾਲੈਨ, ਗਰਮ ਪਾਣੀ ਦੀਆਂ ਬੋਤਲਾਂ ਆਦਿ ਨਾਲ ਟਕੋਰ ਕਰੋ ਅਰ ਜੇ ਬੋਤਲ ਬਹੁਤ ਗਰਮ ਹੋਵੇ ਤਾਂ ਉਸਨੂੰ ਕੱਪੜੇ ਵਿਚ ਲਵ੍ਹੇਟ ਲਵੋ, ਸਿਰਤੇ ਸੱਟ ਜਾਂ ਸਿਰ ਭਾਰ ਡਿੱਗਿਆਂ ਸਕਤਾ ਜਾਂ ਗ਼ਸ਼ ਆ ਜਾਂਦਾ ਹੈ, ਸੱਟ ਨਾਲ ਭਾਵੇਂ ਸਿਰ ਦੀ ਹੱਡੀ ਨਾ ਟੁੱਟੇ ਅਰ ਨਾ ਜ਼ਖ਼ਮ ਹੋਵੇ, ਮਗ਼ਜ਼ ਨੂੰ ਅਜੇਹੀ ਹਰਕਤ ਅੱਪੜਦੀ ਹੈ ਕਿ ਉਹ ਅਪਨਾ ਕੰਮ ਛੱਡ ਦੇਂਦਾ ਹੈ॥

**ਨਸ਼ਾਨੀਆਂ**—ਬੇਹੋਸ਼ੀ,ਨਬਜ਼ਕਮਜ਼ੋਰ,ਛੋਟਾ ਸਾਹ,ਪੁਤਲੀ(ਧੀਰੀ) ਦੀ ਹਰਕਤ ਬੰਦ,ਪਰ ਦੋਵੇਂ ਬਰਾਬਰ ਅਰ ਉਸਦੇ ਨਾਲ ਬਿਮਾਰ ਦਾ ਡਿੱਗਨਾ, ਜਾਂ ਸੱਟ ਲੱਗਨਾ,ਜਾਂ ਸਿਰ ਤੇ ਸੱਟ ਜਾਂ ਜ਼ਖ਼ਮ,ਇਲਾਜ ਸਿਰਸਾਮ ਵਰਗਾ ਕਰੋ ॥

## ਮਗ਼ਜ਼ ਤੇ ਦਬਾਓ

ਜਾਂ ਉੱਚੇ ਥਾਓਂ ਡਿੱਗੇ ਜਾਂ ਸੱਟ ਲੱਗੇ ਤਾਂ ਖੋਪਰੀ ਦੀਆਂ ਹੱਡੀਆਂ ਟੁੱਟ ਜਾਂਦੀਆਂ ਹਨ, ਤੇ ਕੋਈ ਟੋਟਾ ਅੰਦਰ ਨੂੰ ਦਬਕੇ ਮਗ਼ਜ਼ ਨੂੰ ਦਬਾ ਲੈਂਦਾ ਹੈ, ਟੁੱਟੀਹੋਈ ਹੱਡੀ ਕਿਸੇ ਲਹੂ ਦੀ ਨਾੜ ਨੂੰ ਜ਼ਖ਼ਮੀ ਕਰੇ ਅਰ ਲਹੂ ਵਗਕੇ ਮਗ਼ਜ਼ ਤੇ ਜੰਮਕੇ ਦਬਾ ਪਾਵੇ ਪਹਿਲੀ ਹਾਲਤ ਵਿਚ ਬੇਹੋਸ਼ੀ ਝਟ ਪਟ ਹੋਵੇਗੀ, ਅਰ ਦੂਜੀ ਵਿੱਚ ਕੁਝ ਮਿੰਟ ਪਿੱਛੋਂ ੧੫–੨੦ ਜਦੋਂ ਕਿ ਕਾਫ਼ੀ ਲਹੂ ਮਗ਼ਜ਼ ਉੱਤੇ ਜਮਾਂ ਹੋ ਜਾਵੇ ॥

**ਨਸ਼ਾਨੀਆਂ**—ਬੇਹੋਸ਼ੀ, ਸਿਰ ਉੱਤੇ ਜ਼ਖ਼ਮ, ਹੱਡੀ ਟੁੱਟੀ ਹੋਈ, ਨਬਜ਼ਹੌਲੀ ਪਰ ਭਰੀ ਹੋਈ,ਗਰਾਟੇ,ਅੱਖਾਂ ਦੀਆਂ ਪੁਤਲੀਆਂਵੱਖੋ ਵੱਖ,ਮਗ਼ਜ਼ ਦੇ ਸਦਮੇ ਵਿੱਚ ਪਹਿਲੋਂ ਬੇਹੋਸ਼ੀ ਅਰ ਫੇਰ ਲਹੂ ਵਗ ਕੇ ਦਬਾਓ ॥

## ਇਲਾਜ ਸਿਰਸਾਮ ਵਰਗਾ ਕਰੋ

## ਸਿਰਸਾਮ

ਵੱਡੀ ਉਮਰ ਜਾਂ ਕਿਸੇ ਹੋਰੀ ਕਾਰਨ ਕਰਕੇ ਕਿਸੇ ਕਿਸੇ ਵਿਚ ਸ਼ਰਯਾਨਾਂ ਕਮਜ਼ੋਰ ਹੋ ਜਾਂਦੀਆਂ ਹਨ, ਅਰ ਪਾਟ ਕੇ ਮਗ਼ਜ਼ ਉੱਤੇ ਲਹੂ ਵਗਨਾ ਸ਼ੁਰੂ ਹੋ ਜਾਂਦਾ ਹੈ, ਜਿਹਦੇ ਨਾਲ ਆਦਮੀ ਬੇਹੋਸ਼ ਹੋ ਜਾਂਦਾ ਹੈ ॥

**ਨਸ਼ਾਨੀਆਂ**—ਬੇਹੋਸ਼ੀ, ਨਬਜ਼ ਭਰੀ ਹੋਈ ਪਰ ਸੁਸਤ, ਸਾਹ ਖੁਰਾਟੇਦਾਰ, ਪੁਤਲੀਆਂ ਇਕ ਵੱਡੀ ਇਕ ਛੋਟੀ, ਚੇਹਰਾ ਲਾਲ, ਸ੍ਰੀਰ ਗਰਮ, ਧੜ ਇਕ ਪਾਸੇ ਕਮਜ਼ੋਰ, ਏਹ ਬਹੁਤਾ ਬੁੱਢਿਆਂ ਵਿੱਚ ਹੁੰਦਾ ਹੈ ॥

**ਇਲਾਜ**—ਕੱਪੜਿਆਂ ਦੇ ਬਟਨ ਖੋਲ੍ਹ ਦੇਵੋ, ਧੌਨ (ਗਲ) ਵਿੱਚ ਕੋਈ ਧਾਗਾ ਆਦਿ ਨ ਹੋਵੇ, ਅਰ ਛਾਤੀ ਤੇ ਪੇਟ ਤੇ ਵੀ ਤਾਜ਼ੀ ਹਵਾ ਆਵਨ ਦੇਵੋ, ਚਿਤ ਲਿਟਾਓ, ਸਿਰ ਨੂੰ ਥੋੜਾ ਉੱਚਾ ਰੱਖੋ,ਡਾਕਟਰ ਸਾਹਿਬ ਨੂੰ ਬੁਲਾਓ, ਸਿਰ ਤੇ ਠੰਡਾ ਪਾਣੀ ਜਾਂ ਬਰਫ਼, ਪੈਰਾਂ ਨੂੰ ਗਰਮ ਰਖੋ, ਗਰਮ ਬੋਤਲਾਂ ਨਾਲ ਰਾਈ ( ਓਹਰ ) ਦੇ ਪੱਤਰ ਜਾਂ ਓਹਰ ਦਾ ਪਲਸਤਰ, ਮੂੰਹ ਥਾਨੀ ਕੋਈ ਚੀਜ਼ ਨ ਦੇਵੋ, ਪਾਣੀ ਬਹੁਤ ਤੱਤਾ ਨ ਹੋਵੇ, ਜਿਹਦੇ ਨਾਲ ਛਾਲੇ ਪੈ ਜਾਨ ॥

# ਸ਼ਰਾਬ ਦੀ ਬੇਹੋਸ਼ੀ

ਬਹੁਤਾ ਏਹ ਗਰੀਬ ਲੋਕਾਂ ਵਿੱਚ ਹਾਲਤ ਸਕਤਾ ਦੀ ਹੋ ਜਾਂਦੀ ਹੈ, ਕਿਉਂਕਿ ਉਹ ਸ੍ਰੀਰੋਂ ਨੰਗੇ, ਪੇਟ ਖਾਲੀ ਹੁੰਦੇ ਹਨ ਅਰ ਥੋਹੜੀ ਸ਼ਰਾਬ ਨਾਲ ਵੀ ਉਨ੍ਹਾਂ ਤੇ ਅਸਰ ਹੋ ਜਾਂਦਾ ਹੈ, ਮਗ਼ਜ਼ ਦੀ ਤਾਕਤ ਜਾਂਦੀ ਰਹਿੰਦੀ ਹੈ ਪਰ ਲਹੂ ਦਾ ਦੌਰਾ ਠੀਕ ਰਹਿੰਦਾ ਹੈ ॥

**ਨਸ਼ਾਨੀਆਂ**—ਬੇਹੋਸ਼ੀ ਕਿਸੇ ਦਰਜੇ ਦੀ ਹੋਵੇ, ਕਦੇ ਤੇ ਉਹਨੂੰ ਜਗ ਸਕਨੇ ਹਾਂ, ਕਦੇ ਨਹੀਂ, ਨਬਜ਼ ਕਮਜ਼ੋਰ ਜਾਂ ਕਲਾਈ ਤੇ ਬਿਲਕੁਲ ਬੰਦ, ਸਾਹ ਹੌਲੀ ਜਾਂ ਖੁਰਾਟੇਦਾਰ, ਮੂੰਹ ਤੋਂ ਸ਼ਰਾਬ ਦੀ ਮੁਸ਼ਕ, ਪੁਤਲੀਆਂ ਫੈਲੀਆਂ ਹੋਈਆਂ, ਮੂੰਹ ਪੀਲਾ ਤੇ ਸ੍ਰੀਰ ਠੰਡਾ ॥

ਨਿਰੀ ਸ਼ਰਾਬ ਦੀ ਮੁਸ਼ਕ ਤੋਂ ਏਹ ਨਹੀਂ ਸਮਝਨਾ ਚਾਹੀਦਾ ਹੈ, ਕਿ ਏਹ ਨਸ਼ੇ ਨਾਲ ਸਕਤਾ ਹਾਲਤ ਵਿੱਚ ਹੈ, ਕਿਉਂਕਿ ਜਦ ਕੋਈ ਬਿਮਾਰ ਹੁੰਦਾ ਹੈ, ਤਾਂ ਥੋਹੜੀ ਜੇਹੀ ਸ਼ਰਾਬ ਦਵਾ ਕਰਕੇ ਪੀ ਲੈਂਦਾ ਹੈ, ਏਸ ਤੋਂ ਪਿੱਛੋਂ ਜਦ ਉਹ ਬੇਹੋਸ਼ ਹੋ ਜਾਂਦਾ ਹੈ, ਤਾਂ ਸ਼ਰਾਬ ਕਰਕੇ ਨਹੀਂ ਹੁੰਦਾ, ਬਿਮਾਰੀ ਕਰਕੇ ਅਥਵਾ ਜ਼ਹਿਰ ਖਾਨ ਕਰਕੇ ॥

**ਇਲਾਜ**—ਕੱਪੜੇ ਢਿੱਲੇ ਕਰ ਦੇਵੋ, ਤਾਜ਼ਾ ਹਵਾ, ਅਰ ਏਸ ਤਰ੍ਹਾਂ ਰੱਖੋ, ਜਿਸ ਵਿੱਚ ਉਸਨੂੰ ਸਾਹ ਅੱਛੀ ਤਰ੍ਹਾਂ ਆਵੇ, ਬਿਮਾਰ ਨੂੰ ਗਰਮ ਰੱਖੋ, ਅਰ ਜੇ ਹੋ ਸਕੇ ਤਾਂ ਅੰਦਰ ਰੱਖੋ, ਪੈਰਾਂ ਅਰ ਲੱਤਾਂ ਦੀ ਮਾਲਸ਼ ਜਾਂ ਗਰਮ ਪਾਣੀ ਦੀ ਟਕੋਰ, ਜੇ ਬਿਮਾਰ ਜਾਗ ਸਕਦਾ ਹੈ ਤਾਂ ਉਸਨੂੰ ਜਗਾਓ, ਗਰਮ ਚਾਹ ਜਾਂ ਕਾਫ਼ੀ, ਜਦ ਨਬਜ਼ ਟੁਰ ਪਵੇ, ਤਾਂ ਇਕਵਾਰੀ ਕੈ ਕਰਾ ਦੇਵੋ, (ਰਾਈ ਪੈਸਾ ਤੋਲ ਗਰਮ ਪਾਣੀ ੧ ਗਲਾਸ ) ਜਦ ਕੈ ਹੋ ਜਾਵੇ, ਤਾਂ ਗਰਮ ਚਾਹ, ਸ਼ੋਰਾ ਥੋਹੜੀ ਬ੍ਰਾਂਡੀ ਦੇਵੋ, ਸ਼ਰਾਬ ਅਰ ਦੂਜੀ ਕਿਸਮ ਦੀ ਬੇਹੋਸ਼ੀ ਵਿੱਚ ਗ਼ਲਤੀ ਪੈ ਜਾਂਦੀ ਹੈ, ਅਰ ਹੇਠ ਲਿਖੀਆਂ ਨਸ਼ਾਨੀਆਂ ਨੂੰ ਯਾਦ ਰੱਖੋਃ—

( ੧ ) ਅਰ ਸ਼ਰਾਬ ਕਿਸੇ ਵੇਲੇ ਆਦਮੀ ਪੀ ਲਵੇ ॥
( ੨ ) ਸ਼ਰਾਬ ਦਾ ਨਾ ਹੋਨਾ ਸਿਰਸਾਮ ॥
( ੩ ) ਅੱਖ ਦੀਆਂ ਪੁਤਲੀਆਂ ਦਾ ਬਰਾਬਰ ਨ ਹੋਨਾ ਸਿਰਸਾਮ ।
( ੪ ) ਸਿਰਸਾਮ ਵਿੱਚ ਨਬਜ਼ ਭਰੀ ਹੋਈ ਅਰ ਮਜ਼ਬੂਤ ਅਰ ਸ਼ਰਾਬ ਵਿਚ ਕਮਜ਼ੋਰ ॥
( ੫ ) ਸਿਰਸਾਮ ਵਿੱਚ ਮੂੰਹ ਲਾਲ ਸ਼ਰਾਬ ਵਿੱਚ ਪੀਲਾ ॥
( ੬ ) ਸਿਰਸਾਮ ਵਿੱਚ ਗਰਮੀ ਵਧੀ ਹੋਈ, ਸ਼ਰਾਬ ਵਿੱਚ ਘਟੀ ਹੋਈ ॥

# ਮਿਰਗੀ

ਏਹ ਰੋਗ ਹਰ ਉਮਰ ਵਿੱਚ ਹੋ ਸਕਦਾਹੈ,ਪਰ ਬਹੁਤਾ ਲੜਕਿਆਂ ਵਿੱਚ, ਏਹਦੇ ਵਿੱਚ ਪਹਿਲਾਂ ਕੋਈ ਖ਼ਬਰ ਦੇਨ ਵਾਲੀ ਨਸ਼ਾਨੀ ਨਹੀਂ ਹੁੰਦੀ, ਦਿਨ ਹੋਵੇ ਜਾਂ ਰਾਤ, ਘਰ ਹੋਵੇ ਜਾਂ ਬਾਹਰ,ਗੱਡੀ ਆਦਿ ਹਰ ਥਾਂ ਅੱਚਨਚੇਤ ਏਹਦੇ ਵਿੱਚ ਗ਼ਸ਼ ਆ ਜਾਂਦੀ ਹੈ, ਏਸ ਵਾਸਤੇ ਏਹ ਬਹੁਤ ਖ਼ਤਰੇ ਵਾਲੀ ਹੁੰਦੀ ਹੈ, ਕਿਉਂਕਿ ਹੋ ਸਕਦਾ ਹੈ ਕਿ ਆਦਮੀ ਅੱਗ, ਦਰਿਯਾ, ਪਹਾੜ, ਕੱਠ, ਇੰਜਨ ਆਦਿ ਦੇ ਨੇੜੇ ਹੋਵੇ ॥

**ਨਸ਼ਾਨੀਆਂ**—ਇਕ ਚੀਕ ਅੱਚਨਚੇਤ ਨਿਕਲਦੀ ਹੈ, ਪਰ ਕਦੇ ਨਹੀਂ ਵੀ, ਬਿਮਾਰ ਜ਼ਿਮੀਂ ਤੇ ਬੇਹੋਸ਼ ਹੋਕੇ ਡਿੱਗ ਪੈਂਦਾ ਹੈ, ਸ੍ਰੀਰ ਆਕੜ ਜਾਂਦਾ ਹੈ, ਮੂੰਹ ਡਿੰਗਾ ਹੋ ਜਾਂਦਾ ਹੈ, ਅਰ ਉਂਗਲੀਆਂ ਤਲੀ ਉੱਤੇ ਅੰਗੂਠ ਉੱਤੇ ਮੁੜ ਜਾਂਦੀਆਂ ਹਨ, ਹੱਥ ਪੈਰ ਮਾਰਨ ਲੱਗਦਾ ਹੈ, ਅਰ ਉਸ ਵੇਲੇ ਬਾਹਵਾਂ ਲੱਤਾਂ ਅਰ ਮੂੰਹ ਡਿੰਗਾ ਆਦਿ ਹੋ ਜਾਂਦਾ ਹੈ, ਅੱਖ ਵਿੱਚ ਹਨੇਰਾ, ਪੁਤਲੀਆਂ ਬਰਾਬਰ, ਫੈਲੀਆਂ ਹੋਈਆਂ, ਅਰ ਇਕ ਜਗ੍ਹਾ ਕਾਇਮ, ਮੂੰਹ ਪਹਿਲੋਂ ਪੀਲਾ ਪਿੱਛੋਂ ਮਟੈਲਾ, ਮੂੰਹ ਤੋਂ ਝੱਗ ਅਤ ਨੱਕ ਵਿੱਚੋਂ ਝੱਗ, ਜੀਭ ਵੱਢੀ ਜਾਂਦੀ ਹੈ, ਏਸੇ ਲਈ ਝੱਗ ਵਿੱਚ ਲਹੂਦਾ ਨਸ਼ਾਨ ਹੁੰਦਾ ਹੈ, ਬੇਹੋਸ਼ੀ ਦੀ ਕੋਈ ਮਿਆਦ ਨਹੀਂ, ਇਕ ਮਿੰਟ ਤੋਂ ੧੫ ਮਿੰਟ ਤੋੜੀ ਜਾਂ ਬਹੁਤ, ਜਦ ਉਹਦੀ ਏਹ ਹਾਲਤ ਲੰਘ ਜਾਵੇ, ਤਾਂ ਉਹ ਹੋਸ਼ ਵਿਚ ਆ ਜਾਂਦਾਹੈ,ਅਰ ਉਹਨੂੰ ਨੀਂਦਰ ਆ ਜਾਂਦੀ ਹੈ,ਕਦੇ ਇਕ ਤੋਂ ਬਹੁਤ ਵਾਰੀ ਗ਼ਸ਼ ਆਉਂਦਾ ਹੈ ॥

**ਇਲਾਜ**—(੧) ਕੱਪੜੇ ਢਿੱਲੇ ਕਰੋ,ਤਾਜ਼ਾ ਹਵਾ ਦੇਵੋ, (੨) ਜਦ ਡਿੱਗਨ ਲੱਗੇ ਤਾਂ ਸੱਟ ਲੱਗਨ ਤੋਂ ਬਚਾਓ, (੩) ਜਦ ਬੇਹੋਸ਼ ਹੋ ਜਾਵੇ ਤਾਂ ਖ਼ਤਰੇ ਕੋਲੋਂ ਦੂਰ ਲਟਾਓ, (੪) ਉਹਦੇ ਸਿਰ ਨੂੰ ਚੁੱਕ ਕੇ ਰੱਖੋ, (੫) ਇਕ ਲਕੜੀ ਦਾ ਟੋਟਾ ਰੁਮਾਲ ਵਿੱਚ ਲਵ੍ਹੇਟ ਕੇ ਓਹਦੇ ਦੰਦਾਂ ਵਿਚ ਰੱਖੋ, ਤਾਕਿ ਓਹਦੀ ਜੀਭ ਨਾ ਵੱਢੀ ਜਾਵੇ, ਓਹਦੇ ਹੱਥਾਂ ਪੈਰਾਂ ਦੀ ਹਰਕਤ ਨੂੰ ਰੋਕੋ, ਪਰ ਬਿਲਕੁਲ ਬੰਦ ਨ ਕਰੋ, ਏਹ ਨ ਹੋਵੇ ਕਿ ਪੱਠੇ ਪਾਟ ਜਾਵਨ ॥

# ਬੇਹੋਸ਼ੀ

ਸਬੱਬ (ਕਾਰਨ) ਤੰਗ ਜਾਂ ਕੱਠ ਦਾ ਘਰ,ਤੰਗ ਕੱਪੜੇ,ਡਰ, ਅੱਚਨਚੇਤ ਕੋਈ ਬੁਰੀ ਖ਼ਬਰ, ਥਕਾਨ, ਭੁੱਖ, ਲਹੂ ਦਾ ਵਗਨਾ, ਦਿਲਦੀ ਹਰਕਤ ਬੰਦ ਹੋਨਾ ਆਦਿ ॥

**ਨਸ਼ਾਨੀਆਂ**—ਮੂੰਹ ਤੇ ਸ੍ਰੀਰ ਚਿੱਟਾ, ਅੱਖਾਂ ਸਾਮ੍ਹਨੇ ਹਨੇਰਾ, ਨਬਜ਼ ਕਮਜ਼ੋਰ, ਸਾਹ ਹੌਲਾ, ਨਜ਼ਰ ਧੁੰਦਲੀ ਏਦ੍ਹੂ ਪਿੱਛੋਂ ਥੋਹੜੀ ਜਾਂ ਬਹੁਤੀ ਬੇਹੋਸ਼ੀ ਹੋ ਜਾਂਦੀ ਹੈ ॥

**ਇਲਾਜ**—( ੧ ) ਕੱਪੜੇ ਢਿੱਲੇ ਕਰੋ, ਹਵਾਦਾਰ ਘਰ ਵਿੱਚ ਰੱਖਣਾ, ਰੋਗੀ ਨੂੰ ਪਿੱਠ ਭਾਰ ਜਾਂ ਬਿਸਤ੍ਰੇ ਤੇ ਲਟਾਓ, ( ੨ ) ਸਿਰ ਨੂੰ ਨੀਵਾਂ ਕਰੋ, ( ੩ ) ਪੈਰਾਂ ਨੂੰ ਉੱਚਾ ਕਰੋ ਅਰ ਪੱਖਾ ਝੱਲੋ, (੪) ਸਮੈਲਿੰਗ ਸਾਲਟ ਅਥਵਾ ਐਮੋਨੀਆ ਸੁੰਘਾਓ, ( ੫ ) ਜਦ ਹੋਸ਼ ਆ ਜਾਵੇ ਤਾਂ ਤਾਜ਼ਾ ਹਵਾ ਵਿੱਚ ਰੱਖੋ, ਜਦ ਰੋਗੀ ਨੂੰ ਚਿਤ ਲਿਟਾਇਆ ਜਾਵੇ ਪਰ ਹੋਸ਼ ਨ ਆਵੇ ਤਾਂ ਉਸਨੂੰ ਤਾਜ਼ਾ ਹਵਾ ਵਿੱਚ ਲੈ ਜਾਓ, ਜੇ ਬੇਹੋਸ਼ੀ ਦਾ ਕਾਰਨ ਲਹੂ ਦਾ ਵਗਣਾ ਹੋਵੇ, ਤਾਂ ਲਹੂ ਬਦ ਕਰੋ, ਜੇ ਕਰ ਭੁੱਖ ਹੋਵੇ ਤਾਂ ਥੋਹੜੀ ਥੋਹੜੀ ਰੋਟੀ ਦੇਵੋ ॥

## ਹਿਸਟੀਰੀਆ ਵਾਉਗੋਲਾ

ਏਹ ਉਹ ਬਿਮਾਰੀ ਹੈ ਜਿਸ ਨੂੰ ਜ਼ਨਾਨੀਆਂ **ਸਾਇਆ** ਆਖਦੀਆਂ ਹਨ ॥

**ਨਸ਼ਾਨੀਆਂ**—ਏਹ ਬਹੁਤਾ ਨਿੱਕੀ ਉਮਰ ਦੀਆਂ ਜ਼ਨਾਨੀਆਂ ਨੂੰ ਹੁੰਦਾ ਹੈ, ਜਿਨ੍ਹਾਂ ਨੂੰ ਕੁਝ ਦਿਮਾਗੀ ਖਿਆਲ ਬਹੁਤ ਹੋਨ, ਝਟ ਪੱਟ ਉਨ੍ਹਾਂ ਦਾ ਹੋਸ਼ ਤੇ ਕਾਬੂ ਨਹੀਂ ਰਹਿੰਦਾ, ਬਿਸਤ੍ਰੇ ਜਾਂ ਕਿਸੇ ਹੋਰੀ ਅਰਾਮ ਵਾਲੀ ਥਾਂ ਤੇ ਲੇਟ ਜਾਂਦੀ ਹੈ, ਪਾਸੇ ਮਾਰਨ ਲੱਗ ਪੈਂਦੀ ਹੈ, ਦੰਦ ਪੀਂਹਦੀ ਹੈ, ਮੁੱਠਾਂ ਵਟਦੀ ਹੈ, ਜਾਂ ਵਾਲ ਖੁਲ੍ਹੇ ਹੋਨ ਤਾਂ ਉਨ੍ਹਾਂ ਨੂੰ ਹਲਾਂਦੀ ਹੈ, ਕਦੇ ਚੀਕ ਮਾਰਦੀ ਹੈ, ਕਦੇ ਹਸਦੀ ਹੈ, ਅਰ ਕਦੇ ਲੱਤਾਂ ਮਾਰਦੀ ਹੈ, ਧਿਆਨ ਉੱਪਰ ਵੱਲ ਅੱਖਾਂ ਨੂੰ ਸ਼ਤਾਬੀ ਸ਼ਤਾਬੀ ਝਮਕਦੀ ਹੈ, ਕਦੇ ਅੱਖਾਂ ਦੇ ਛੱਪਰਾਂ ਵਿੱਚ ਝੱਗ ਕੱਟਦੀ ਹੈ, ਏਸ ਤੋਂ ਹੋਰ ਵੀ ਕਈ ਨਿਸ਼ਾਨੀਆਂ ਕਈਆਂ ਵਿੱਚ ਮਿਲਦੀਆਂ ਹਨ, ਏਹਦੇ ਵਿੱਚ ਬਿਮਾਰ ਬੇਹੋਸ਼ ਬਿਲ ਕੁਲ ਨਹੀਂ ਹੁੰਦਾ; ਸੁਨ ਲੈਂਦਾ ਹੈ ਅਰ ਸਮਝ ਸਕਦਾ ਹੈ, ਵੇਖ ਸਕਦਾ ਹੈ, ਪਰ ਫੇਰ ਵੀ ਬੋਲ ਨਹੀਂ ਸਕਦਾ ॥

**ਇਲਾਜ**—ਜ਼ੋਰ ਨਾਲ ਬੋਲੋ ਅਰ ਧਮਕਾਓ, ਕਿ ਤੇਰੇ ਉੱਤੇ ਠੰਡਾ ਪਾਣੀ ਪਾਇਆ ਜਾਵੇਗਾ, ਜੇ ਉਹ ਬੇਹੋਸ਼ ਹੈ ਤਾਂ ਠੰਡੇ ਪਾਣੀ ਦੇ ਛੱਟੇ ਮਾਰੋ ਬਾਕੀ ਦਵਾਈਆਂ ਨਾਲ ਅਸਲੀ ਬਿਮਾਰੀ ਨੂੰ ਦੂਰ ਕਰੋ ॥

## ਸਿਰਸਾਮ ਸਨਸਟ੍ਰੋਕ

ਏਹ ਉਹ ਬਿਮਾਰੀ ਦਾ ਨਾਂ ਹੈ ਜੇਹੜੀ ਝਟ ਪਟ ਗਰਮੀ ਵਿੱਚ ਹੋ ਜਾਵੇ ॥

**ਨਸ਼ਾਨੀਆਂ**—ਜਦ ਆਦਮੀ ਨੂੰ ਬਹੁਤ ਗਰਮ ਥਾਂ ਵਿੱਚ ਅਥਵਾ ਇੰਜਨ,

ਜਾਂ ਧੁਪ ਵਿੱਚ ਡਾਰ ਰੁਕ ਕੇ ਟੁਰਨਾ ਪਵੇ, ਤਾਂ ਏਹ ਬਿਮਾਰੀ ਹੋ ਜਾਂਦੀ ਹੈ, ਜਿਹਦੇ ਵਿੱਚ ਅੱਖਾਂ ਅਗੇ ਹਨੇਰਾ, ਬੇਹੋਸ਼ੀ ਅਰ ਸਾਹ ਔਖਾ ਆਉਂਦਾ ਹੈ, ਤੇ ਸ੍ਰੀਰ ਖੁਸ਼ਕ ਤੇ ਬਹੁਤ ਗਰਮ ਮੂੰਹ ਲਾਲ, ਨਬਜ਼ ਭਰੀ ਹੋਈ ਤੇ ਤੇਜ਼, ਅਖ਼ੀਰ ਬੇਹੋਸ਼ ਖੁੱਰਾਟੇ ਅਰ ਫੇਰ ਸਕਤਾ ॥

**ਇਲਾਜ**—ਭੀੜਿਆਂ ਕੱਪੜਿਆਂ ਨੂੰ ਢਿੱਲਾ ਕਰੋ, ਬਿਮਾਰ ਨੂੰ ਛਾਂ ਵਿੱਚ ਅਰ ਠੰਢੇ ਥਾਂ ਲੈ ਜਾਓ, ਜਾਂ ਘਰ ਹੈ ਤਾਂ ਅੰਦਰ ਹਨੇਰਾ ਕਰੋ, ਲੱਕ ਭੀੜੀ ਕੱਪੜੇ ਲਾਹ ਦੇਵੋ, ਅਰ ਪੱਖਾ ਝੱਲੋ, ਜਾਂ ਘਰ ਦੀਆਂ ਬਾਰੀਆਂ ਖੋਲ੍ਹ ਕੇ ਰੋਗੀ ਨੂੰ ਚਿੱਤ ਲਿਟਾਓ, ਸਿਰ, ਮੋਂਢੇ ਤੇ ਧੌਣ ਨੂੰ ਉੱਚਾ ਰੱਖੋ, ਸਿਰ, ਧੌਨ ਤੇ ਸ੍ਰੀਰ ਤੇ ਠੰਢਾ ਪਾਣੀ ਪਾਂਦੇ ਜਾਓ, ਜਦ ਤੋੜੀ ਹੋਸ਼ ਆਵਨੀ ਸ਼ੁਰੂ ਨ ਹੋਵੇ, ਸਿਰ ਤੇ ਕੰਗਰੋੜ ਉੱਤੇ ਬਰਫ਼ ਅਰ ਠੰਢਾ ਪਾਣੀ ਕਈ ਘੰਟਿਆਂ ਤੋੜੀ ਰੱਖੋ ॥

## ਬਿਜਲੀ ਦੀ ਸੱਟ

ਸਮੁੰਦਰ ਜਾਂ ਜ਼ਮੀਨ ਦੀ ਤਾਰ ਜਾਂ ਹੋਰ ਬਿਜਲੀ ਦਿਆਂ ਹਥਿਆਰਾਂ ਤੋਂ ਅਜੇਹੀ ਸੱਟ ਅੱਪੜ ਸਕਦੀ ਹੈ, ਕਿ ਝੱਟ ਪੱਟ ਬੇਹੋਸ਼ੀ ਹੋ ਜਾਵੇ, ਅਰ ਆਦਮੀ ਏਸ ਖ਼ਤਰੇ ਤੋਂ ਕੱਢ ਨਹੀਂ ਸਕੀਦਾ, ਅਜੇਹਾ ਬੰਦੋਬਸਤ ਕਰੋ, ਕਿ ਆਦਮੀ ਨੂੰ ਉੱਥੋਂ ਝਟ ਪਟ ਵੱਖਰਿਆਂ ਕੀਤਾ ਜਾਵੇ, ਪਰ ਕੱਢਨ ਵਾਲੇ ਲਈ ਏਹ ਖ਼ਤਰੇ ਵਾਲੀ ਗੱਲ ਹੈ, ਕਿਉਂਕਿ ਪਹਿਲੇ ਆਦਮੀ ਨੂੰ ਹੱਥ ਲਾਵਨ ਨਾਲ ਦੂਜੇ ਆਦਮੀ ਨੂੰ ਵੀ ਉਹੋ ਜੇਹਾ ਅਸਰ ਹੋ ਜਾਂਦਾ ਹੈ, ਏਸ ਵਾਸਤੇ ਰਬੜ, ਸ਼ੀਸ਼ਾ, ਸੁੱਕੇ ਰੇਸ਼ਮੀ ਕੱਪੜੇ, ਸੁੱਕਾ ਘਾ, ਲਕੜੀ ਆਦਿ ਤੇ ਅਸਰ ਨਹੀਂ ਹੁੰਦਾ, ਏਸ ਲਈ ਯਾਦ ਰੱਖੋ, ਜਦ ਕੋਈ ਆਦਮੀ ਬਿਜਲੀ ਦੀ ਤਾਕਤ ਦੇ ਅੰਦਰ ਆਵੇ, ਤਾਂ ਦੂਜੇ ਆਦਮੀ ਨੂੰ ਨੰਗੇ ਹੱਥਾਂ ਨਾਲ ਉਸਦੇ ਸ੍ਰੀਰ ਨੂੰ ਜਾਂ ਉਸਦੇ ਕੱਪੜਿਆਂ ਨੂੰ ਜੇ ਉਹ ਗਿੱਲੇ ਹੋਨ, ਹੱਥ ਨਹੀਂ ਲਾਨਾ ਚਾਹੀਦਾ, ਏਸ ਵਾਸਤੇ ਚੰਗਾ ਹੈ, ਕਿ ਰੇਸ਼ਮ ਦਾ ਲੱਛਾ ਜਾਂ ਕੋਈ ਹੋਰ ਟੋਟਾ, ਜਾਂ ਰੇਸ਼ਮੀ ਰੁਮਾਲ ਨਾਲ ਪਕੜਕੇ ਉਹਨੂੰ ਵੱਖ ਕਰ ਦੇਵੋ, ਅਰ ਆਪਨੇ ਪੈਰ ਦੇ ਹੇਠਾਂ ਸੁੱਕੀ ਹੋਈ ਘਾ ਜਾਂ ਲਕੜੀ ਰੱਖ ਲਵੋ, ਤਾਕਿ ਤੁਹਾਡੇ ਤੇ ਬਿਜਲੀ ਦਾ ਅਸਰ ਨ ਹੋਵੇ, ਫੇਰ ਮਮੂਲਾ ਇਲਾਜ, ਕੱਪੜੇ ਢਿੱਲੇ ਕਰੋ, ਤਾਜ਼ਾ ਹਵਾ ਦੇਵੋ, ਜੇ ਉਹ ਬੇਹੋਸ਼ ਹੈ, ਤਾਂ ਇਕ ਤੌਲੀਏ ਨੂੰ ਪਾਣੀ ਵਿੱਚ ਭਿਉਂਕੇ ਉਸਦੇ ਚੇਹਰੇ ਤੇ ਛਾਤੀ ਤੇ ਹੌਲੀ ਹੌਲੀ ਮਾਰੋ, ਜੇ ਫੇਰ ਭੀ ਹੋਸ਼ ਵਿੱਚ ਨਾਂ ਆਵੇ, ਤਾਂ ਆਪ ਸਾਹ ਦੇਵੋ, ਜੇ ਕੋਈ ਥਾਂ ਸੜ ਗਿਆ ਹੋਵੇ, ਤਾਂ ਉਸਦਾ ਇਲਾਜ ਕਰੋ, ਜਿਸ ਤੇ ਬਿਜਲੀ ਪਵੇ, ਉਹ ਥੋੜਾ ਬਹੁਤਾ ਜ਼ਰੂਰ ਬੇਹੋਸ਼ ਹੋ ਜਾਂਦਾ ਹੈ, ਜਿਸਦਾ ਇਲਾਜ ਉਹ ਹੀ ਹੈ ਜੇਹੜਾ ਉੱਤੇ ਲਿਖਿਆ ਹੈ ॥

## ਕਨਵਲਸ਼ਨਜ਼

**ਕਾਰਨ—** ਦੰਦ ਦਾ ਨਿਕਲਨਾ, ਮੇਦੇ ਦੀ ਖਰਾਬੀ, ਕਿਸੇ ਨੋਕਦਾਰ ਚੀਜ਼ ਦੇ ਚੁੱਭਨ ਨਾਲ ॥

**ਨਸ਼ਾਨੀਆਂ—** ਮੂੰਹ ਨੀਲਾ ਹੋ ਜਾਂਦਾ ਹੈ, ਬੇਹੋਸ਼ੀ ਆ ਜਾਂਦੀ ਹੈ, ਅਰ ਸ੍ਰੀਰ, ਹੱਥ ਅਰ ਪੈਰ ਦੇ ਪੱਠਿਆਂ ਦਾ ਫੜਕਨਾ, ਅੱਖਾਂ ਵਿੱਚ ਭੈਂਗਾ ਪਨ, ਸਾਹ ਦਾ ਬੰਦ ਹੋ ਜਾਨਾ, ਮੂੰਹ ਤੋਂ ਝੱਗ ਦਾ ਨਿਕਲਨਾ ॥

**ਇਲਾਜ—** ਬੱਚੇ ਨੂੰ ਪੂੰਨੀ ਤੋੜੀ ਗਰਮ ਪਾਣੀ ਵਿੱਚ ਬਠਾਓ ਅਰ ਸਿਰ ਤੇ ਠੰਡੇ ਪਾਣੀ ਦੀ ਪੱਟੀ ਰੱਖੋ ॥

## ਜ਼ਖਮ ਤੇ ਚੰਮ ਦੀਆਂ ਸੱਟਾਂ

ਸ੍ਰੀਰ ਦੇ ਕਿਸੇ ਹਿੱਸੇ ਤੇ ਕੋਈ ਸੱਟ ਲੱਗਨ ਨਾਲ ਚੰਮ ਤੇ ਹੇਠਾਂ ਲਹੂ ਨਿਕਲ ਸਕਦਾ ਹੈ, ਜਦੋਂ ਨਾਲ ਨੀਲਾ ਦਾਗ਼ ਪੈ ਜਾਂਦਾ ਹੈ ॥

**ਨਸ਼ਾਨੀਆਂ—** ਸੱਟ ਤੋਂ ਪਹਿਲਾਂ ਲਾਲ, ਪਿੱਛੋਂ ਝੱਟ ਪੱਟ ਮਿੱਟੀ ਰੰਗਾ, ਫੇਰ ਨੀਲਾ ਅਰ ਫੇਰ ਕਾਲਾ ਥੋਹੜੇ ਦਿਨਾਂ ਪਿੱਛੋਂ ਰੰਗ ਬਦਲਨਾ ਸ਼ੁਰੂ ਹੋ ਜਾਂਦਾ ਹੈ, ਅਥਵਾ ਪਹਿਲੋਂ ਲਾਲ ਫੇਰ ਬਨਫ਼ਸ਼ੀ, ਸਾਵਾ, ਅਰ ਫੇਰ ਪੀਲਾ, ਅਰ ਫੇਰ ਠੀਕ ਰੰਗ ਤੇ ਆ ਜਾਂਦਾ ਹੈ ॥

**ਇਲਾਜ—** ਬਰਫ਼, ਠੰਡੇ ਪਾਣੀ ਦੀ ਪੱਟੀ ॥

## ਜ਼ਖਮ

ਇਲਾਜ ਆਮ, ਅਪਨੀ ਤਸੱਲੀ ਕਰ ਲਵੋ, ਕਿ ਤੁਹਾਡੇ ਹੱਥ ਸਾਫ਼ ਹਨ, (੧) ਲਹੂ ਨੂੰ ਬੰਦ ਕਰੋ, ਅਰ ਜੇ ਅੰਦਰੂਨੀ ਲਹੂ ਦਾ ਸ਼ੁਬ੍ਹਾ ਹੈ, ਤਾਂ ਚਿਤ ਲਿਟਾਓ ਅਰ ਅਰਾਮ ਦੇਵੋ, ਤਾਜ਼ਾ ਹਵਾ, ਕੱਪੜੇ ਢਿੱਲੇ ਕਰੋ, ਜਿੱਥੇ ਸ਼ੱਕ ਹੈ, ਉੱਥੇ ਬਰਫ ਦੀ ਥੈਲੀ ਰੱਖੋ, (੨) ਜ਼ਖਮ ਨੂੰ ਸਾਫ਼ ਰੱਖਨਾ ਤੇ ਪੱਟੀ ਲਾਨਾ, ਜੇ ਪਾਣੀ ਨ ਲੱਭੇ, ਤਾਂ ਇੱਕ ਰੁਮਾਲ ਦੇ ਕੋਣੇ ਨਾਲ ਜ਼ਖਮ ਨੂੰ ਸਾਫ਼ ਕਰੋ, ਅਰ ਲਵ੍ਹੇਟ ਕੇ ਜ਼ਖਮ ਨੂੰ ਬੰਨ੍ਹ ਦੇਵੋ, (ਜਾਪਾਨ ਨੇ ਰੂਸ ਦੀ ਲੜਾਈ ਵੇਲੇ ਸਪਾਹੀਆਂ ਨੂੰ ਲਾਲ ਰੂੰਦ ਦੇ ਤੇਲ ਦੀਆਂ ਗੋਲੀਆਂ ਦਿੱਤੀਆਂ ਹੋਈਆਂ ਸਨ ਤਾਕਿ ਰੁਮਾਲ ਵਿੱਚ ਇਕ ਗੋਲੀ ਨੂੰ ਮ੍ਰੋੜ ਕੇ ਬੰਨ੍ਹ ਦੇਵਨ, ਜ਼ਖਮ ਜਲਦੀ ਭਰ ਜਾਂਦਾ ਹੈ, ਅਰ ਪੀਪ ਨਹੀਂ ਪੈਂਦੀ) ਜੇ ਰੁਮਾਲ ਲਹੂ ਨਾਲ ਲਿਬੜਿਆ ਹੋਇਆ ਹੈ ਤਾਂ ਕੋਰੇ ਕਾਗਤ ਤੇ ਰੱਖਕੇ ਉੱਪਰੋਂ ਰੁਮਾਲ ਆਦਿ ਨਾਲ ਬੰਨ੍ਹਦੇਵੋ,

ਜੇ ਪਾਣੀ ਨੇੜੇ ਹੈ, ਤਾਂ ਜ਼ਖ਼ਮ ਨੂੰ ਪਾਣੀ ਨਾਲ ਸਾਫ਼ ਕਰਕੇ ਰੁਮਾਲ ਭਿਉਂਕੇ ਉੱਤੇ ਬੰਨ੍ਹ ਦੇਵੋ, ਜੇ ਹੋਸਕੇ ਤਾਂ ਸਾਫ਼ ਪਾਣੀਵਿੱਚ, ਕੋਈ ਮੁਸ਼ਕ ਦੂਰ ਕਰਨਵਾਲੀ ਦਵਾਈ ਅਥਵਾ ਬੋਰਕ ਐਸਡ, ਪੁਟਾਸ਼ ਪਰਮੈਗਨੇਟ ਪਾਕੇ ਸਾਫ਼ ਕਰੋ, ਆਲੇ ਦੁਆਲਿਓਂ ਸਾਬਨ ਨਾਲ, ਪਾਣੀ ਨੂੰ ਪਹਿਲੋਂ ਉਬਾਲ ਕੇ ਠੰਡਾ ਕਰੋ, ਜਦ ਜ਼ਖ਼ਮ ਦੇ ਨਾਲ ਦਾ ਥਾਂ ਸੁੱਕ ਜਾਵੇ, ਤਾਂ ਬਹੁਤੀ ਹਿਫ਼ਾਜ਼ਤ ਲਈ ਨਾਲ ਦੇ ਹਿੱਸਿਆਂ ਨੂੰ **ਰੁਮਾਲ** ਨਾਲ ਸਾਫ਼ ਕਰੋ, ਅਰ ਫੇਰ ਜ਼ਖ਼ਮ ਤੇ ਪੱਟੀ ਲਾਓ ॥

( ੳ ) ਸੁੱਕੀ ਲਿੰਟ ਜਾਂ ਮਲਮਲ ਜਾਂ ਗਾੜ੍ਹਾ ਅਥਵਾ ਖੱਦਰ ਦੀ ਤਹਿ ਬਨਾਕੇ ਜ਼ਖ਼ਮ ਤੇ ਲਾਕੇ ਪੱਟੀ ਬੰਨ੍ਹ ਦੇਵੋ ॥

( ਅ ) ਪੱਟੀ ਨੂੰ ਪਾਣੀ ਨਾਲ ਭਿਉਂਦੇ ਹਨ, ਜੋਸ਼ ( ਉਬਾਲ ) ਦੇਕੇ ਠੰਡਾ ਕਰਦੇ ਹਨ ਜਾਂ ਕਿਸੇ ਬੂ ਦੂਰ ਕਰਨ ਵਾਲੀ ਦਵਾਈ ਵਿੱਚ ਭਿਉਂਕੇ ਲਾਂਦੇ ਹਨ ॥

( ੲ ) ਦਵਾਈ ਨਾਲ ਬਨਾਈ ਹੋਈ ਰੂੰ ਜਾਂ ਲਿੰਟ ਆਦਿ ਜ਼ਖ਼ਮ ਤੇ ਰੱਖਕੇ ਬੰਨ੍ਹ ਦੇਂਦੇ ਹਨ ॥

( ਸ ) ਬੂ ਦੂਰ ਕਰਨ ਵਾਲਾ ਧੂੜਾ ਅਥਵਾ ਬੋਰਕ ਐਸਡ ਆਦਿ ਜ਼ਖ਼ਮ ਤੇ ਛਿੜਕ ਕੇ ਉੱਤੋਂ ਲਿੰਟ ਨਾਲ ਬੰਨ੍ਹ ਦੇਂਦੇ ਹਨ ।

ਕਾਰਬਾਲਕ ਐਸਡ ਭਾਵੇਂ ਬੜੇ ਫ਼ਾਇਦੇ ਵਾਲੀ ਵਸਤ ਹੈ, ਪਰ ਖ਼ਤਰੇ ਵਾਲੀ ਹੋਨ ਕਰਕੇ ਇਸਨੂੰ ਘਰ ਵਿੱਚ ਨਹੀਂ ਰੱਖਦੇ, ਲਿੰਟ, ਰੂੰ ਅਰ ਦੂਜੇ ਕੱਪੜਿਆਂ ਦੀਆਂ ਸਫ਼ਾਈ ਬਾਬਤ ਤਾਂ ਹੀ ਤਸੱਲੀ ਹੋ ਸਕਦੀ ਹੈ, ਜੇ ਬਹੁਤ ਗਰਮ ਕੀਤੇ ਜਾਨ, ਏਸ ਮਤਲਬ ਲਈ ਇਕ ਟੀਨ ਵਿੱਚ ਏਹ ਚੀਜ਼ਾਂ ਭਰਕੇ ਅੱਧੇ ਘੰਟੇ ਲਈ ਤੰਦੂਰ ਵਿੱਚ ਰੱਖੋ, ਏਹ ਬੜਾ ਜ਼ਰੂਰੀ ਹੈ ਕਿ ਅਜੇਹੀ ਸਾਫ਼ ਕੀਤੀਆਂ ਹੋਈਆਂ ਨੂੰ ਹੱਥ ਨ ਲਾਓ, ਅਥਵਾ ਜੰਬੂਰ ਨਾਲ ਵਰਤੋ; ਜੇ ਲਹੂ ਜੰਮ ਕੇ ਖਰੀਂਡ ਬਨ ਗਿਆ ਹੋਵੇ, ਤਾਂ ਏਹਨੂੰ ਨਾਂ ਹਲਾਓ, ਉਸ ਵੇਲੇ ਤੋੜੀ ਕਿ ਮੈਲਾ ਹੋਨ ਦਾ ਸ਼ੱਕ ਹੋਵੇ, ਸ਼ਰੀਰ ਦੇ ਜ਼ਖ਼ਮੀ ਹਿੱਸੇ ਨੂੰ ਅਰਾਮ ਨਾਲ ਰੱਖੋ, ਸਪਲਿੰਟ ਲਾਕੇ ਜਾਂ ਗਾਤ੍ਰੇ ਵਿੱਚ ਪਾਕੇ ਜਾਂ ਬਿਸਤ੍ਰੇ ਵਿੱਚ ਲੇਟ ਕੇ ॥

## ਖ਼ਾਸ ਕਿਸਮ ਦੇ ਜ਼ਖ਼ਮ

( ੳ ) ਤੇਜ਼ ਹਥਿਆਰ ਦੇ ਜ਼ਖ਼ਮ, ਜੇ ਕੋਈ ਜ਼ਖ਼ਮ ਚਾਕੂ, ਕੱਚ, ਜਾਂ ਧਾਰ ਵਾਲੇ ਹਥਿਆਰ ਨਾਲ ਹੋਵੇ, ਤਾਂ ਉਸਦੇ ਕੰਢੇ ਸਾਫ਼ ਵੱਢੇ ਹੋਏ ਹੋਨਗੇ, ਅਰ ਬਾਹਰ ਵੱਲ ਮੁੜੇ ਹੋਏ ਹੁੰਦੇ ਹਨ, ਜਦ ਏਸ ਕਿਸਮ ਦਾ ਕੋਈ ਵੱਡਾ ਜ਼ਖ਼ਮ ਹੋਵੇ, ਤਾਂ ਉਸਨੂੰ ਸਾਫ਼ ਕਰਕੇ ਉਸਦੇ ਕੰਢੇ ਸਟਿਕਿੰਗ ਦੀ ਪੱਟੀ ਨਾਲ ਨੇੜੇ ਕਰੋ ॥

(ਅ) ਡੂੰਘੇ ਜ਼ਖ਼ਮ—ਏਹ ਓਹ ਜ਼ਖ਼ਮ ਹਨ, ਜੇਹੜੇ ਚਾਕੂ ਦੀ ਲੰਮਾਈ ਖੰਜਰ ਜਾਂ ਸੰਗੀਨ ਨਾਲ ਹੁੰਦੇ ਹਨ, ਜ਼ਖ਼ਮ ਨਿੱਕਾ ਹੁੰਦਾ ਹੈ, ਕੰਢੇ ਕਦੇ ਗੋਲ ਅਰ ਕਦੇ ਖੜੇ ਹੋਣਗੇ, ਅਰ ਅੰਦਰ ਨੂੰ ਮੁੜੇ ਹੋਏ, ਅਰ ਏਹਦਾ ਖਤ੍ਰਾ ਏਹਦੇ ਡੂੰਘਾ ਹੋਨ ਕਰਕੇ ਜਾਂ ਜਿਸ ਥਾਂ ਤੇ ਹੋਵੇ, ਉਸਦੇ ਮੁਤਾਬਕ ਹੁੰਦਾ ਹੈ, ਇਨ੍ਹਾਂ ਵਿੱਚ ਸਲਾਈ ਨਹੀਂ ਪਾਨੀ ਚਾਹੀਦੀ, ਅਰ ਜਦ ਤੋੜੀ ਡਾਕਟਰ ਸਾਹਿਬ ਨ ਆਵਨ ਏਨ੍ਹਾਂ ਵਿੱਚੋਂ ਕੋਈ ਚੀਜ਼ ਕੱਢਨ ਦਾ ਖਿਆਨ ਨ ਕਰਨ ॥

(ੲ) ਫਟੇ ਹੋਏ ਜ਼ਖ਼ਮ—ਜਦ ਜਿਸਮ ਦਾ ਕੋਈ ਹਿੱਸਾ ਇੰਜਨ ਨਾਲ, ਜੰਗਲੀ ਜਾਨਵਰਾਂ ਦੇ ਵੱਢਨ ਨਾਲ ਜਾਂ ਤੋਪ ਦੇ ਗੋਲੇ ਨਾਲ ਏਸ ਕਿਸਮ ਦੇ ਜ਼ਖ਼ਮ ਹੁੰਦੇ ਹਨ, ਏਸ ਜ਼ਖ਼ਮ ਦੇ ਕੰਢੇ ਸਾਫ ਨਹੀਂ ਹੁੰਦੇ ਅਰ ਜਦ ਉਨ੍ਹਾਂ ਨੂੰ ਨੇੜੇ ਲਿਆਵਨ ਦੀ ਕੋਸ਼ਸ਼ ਕੀਤੀ ਜਾਵੇ, ਤਾਂ ਜ਼ਖ਼ਮ ਸਾਫ਼ ਨਹੀਂ ਹੁੰਦਾ, ਏਸ ਕਿਸਮ ਦੇ ਜ਼ਖ਼ਮਾਂ ਵਿੱਚੋਂ ਲਹੂ ਬਹੁਤ ਘੱਟ ਨਿਕਲਦਾ ਹੈ, ਪਰ ਜੇ ਕੋਈ ਜਿਸਮ ਦਾ ਹਿੱਸਾ ਅਥਵਾ ਲੱਤ ਜਾਂ ਬਾਂਹ ਮਸ਼ੀਨ ਨਾਲ ਵੱਖ ਹੋ ਜਾਵੇ, ਤਾਂ ਇਕ ਟੂਰਨੀਕੇਟ ਲਾ ਦੇਵੇ, ਅਰ ਜੇ ਏਹਦੇ ਵਿੱਚੋਂ ਲਹੂ ਨਿਕਲਦਾ ਦਿੱਸੇ ਤਾਂ ਏਹ ਨੂੰ ਪੇਚ ਫੇਰ ਕੇ ਬੰਦ ਕਰ ਦੇਵੇ ॥

ਜਦ ਕਦੇ ਖੂੰਡ, ਹਥਿਆਰ ਅਥਵਾ ਸੋਟੀ, ਪੱਥਰ ਆਦਿ ਨਾਲ ਜੇਹੜਾ ਜ਼ਖ਼ਮ ਪੈਦਾ ਹੋਵੇ, ਤਾਂ ਉਸ ਦੇ ਵਿਚ ਚੰਮ ਪਾਟ ਜਾਂਦਾ ਹੈ, ਆਲੇ ਦੁਆਲੇ ਦਾ ਚੰਮ ਤੇ ਮਾਸ ਫਿੱਸ ਜਾਂਦਾ ਹੈ, ਅਜੇਹੇ ਜ਼ਖ਼ਮ ਨੂੰ ਫਿੱਸਿਆ ਹੋਇਆ ਜ਼ਖ਼ਮ **ਕਨਟਿਊਜ਼ਡ ਵੂੰਡ** ਆਖਦੇ ਹਨ, ਅਜੇਹੇ ਜ਼ਖ਼ਮ ਦੇ ਕੰਢੇ ਸਾਫ਼ ਨਹੀਂ ਹੁੰਦੇ ਅਰ ਅੰਦਰ ਵੱਲ ਮੁੜੇ ਹੋਏ ਹੁੰਦੇ ਹਨ, ਲਹੂ ਬਹੁਤ ਘਟ ਨਿਕਲਦਾ ਹੈ॥

**ਬੰਦੂਕ ਜਾਂ ਤੋਪ ਦੀ ਗੋਲੀ ਦਾ ਜ਼ਖ਼ਮ**—ਜਦ ਆਦਮੀ ਨੂੰ ਇਕ ਦੂਰੋਂ ਛੁਰਾ ਲੱਗੇ, ਤਾਂ ਉਸ ਦੇ ਸਰੀਰ ਤੇ ਜ਼ਖ਼ਮ ਦੂਰ ਦੂਰ ਹੋਣਗੇ, ਇਕ ਛਰੇ ਨਾਲ ਇਕ ਨਿੱਕਾ ਪੀੜ ਕਰਨ ਵਾਲਾ ਜ਼ਖ਼ਮ ਬਨਦਾ ਹੈ, ਏਹ ਦੇ ਵਿੱਚੋਂ ਥੋਹੜਾ ਲਹੂ ਵਗਕੇ ਜੰਮ ਜਾਂਦਾ ਹੈ, ਅਰ ਏਹਦੇ ਉੱਤੇ ਖਰੀਂਢ ਬਨਾ ਦੇਂਦਾ ਹੈ, ਉਸ ਵੇਲੇ ਤੋੜੀ ਕਿ ਏਹ ਨਿੱਕੇ ਛਰੇ ਛਾਤੀ, ਪੇਟ, ਅੱਖ ਜਾਂ ਜੋੜ ਦੇ ਅੰਦਰ ਨਾ ਵੜ ਜਾਨ ਏਹਦੇ ਨਾਲ ਕੁਝ ਡਰ ਨਹੀਂ ਹੁੰਦਾ ਬੰਦੂਕ ਦੀ ਗੋਲੀ ਨਾਲ ਇਕ ਜਾਂ ਦੋ ਜ਼ਖ਼ਮ ਹੋਣਗੇ, ਅਥਵਾ ਜੇ ਗੋਲੀ ਅੰਦਰ ਰਹੇ ਤਾਂ ਇਕ ਜ਼ਖ਼ਮ ਜੇ ਬਾਹਰ ਨਿਕਲ ਜਾਵੇ ਤਾਂ ਦੋ ਜ਼ਖ਼ਮ, ਅਜੇਹਿਆਂ ਜ਼ਖ਼ਮਾਂ ਨੂੰ ਦਵਾਈ ਲੱਗੀ ਹੋਈ ਲਿੰਟ ਆਦਿ ਨਾਲ ਢੱਕਨਾ ਚਾਹੀਦਾ ਹੈ, ਜੇ ਏਹ ਨ ਲੱਭੇ ਤਾਂ ਸਾਫ਼ ਕੱਪੜੇ ਨਾਲ ਅਰ ਜਦ ਛਰੇ ਦੇ ਨਸ਼ਾਨ ਹੋਨ ਤਾਂ ਉਨ੍ਹਾਂ ਨੂੰ ਕੱਢਨ ਦੀ ਕੋਸ਼ਸ਼

ਨ ਕਰੋ ਉਸ ਦੇ ਦੁਆਲੇ ਇਕ ਤੌਲੀਆ ਜਾਂ ਚਾਦਰ ਗਰਮ ਜਾਂ ਠੰਡੇ ਪਾਣੀ ਵਿੱਚ ਜੇਹਾ ਬਿਮਾਰ ਨੂੰ ਚੰਗਾ ਲੱਗੇ ਭਿਉਂ ਕੇ ਲਵੇਢ ਦੇਵੋ ॥

## ਜ਼ਹਿਰ ਵਾਲੇ ਜ਼ਖ਼ਮ

ਜਾਂ ਤਾਂ ਲੱਗਨ ਵੇਲੇ ਹੀ ਜਾਂ ਪਿੱਛੋਂ ਜ਼ਹਿਰ ਵਾਲੇ ਹੋ ਜਾਨ, ਜਦ ਏਸ ਦੇ ਵਿੱਚੋਂ ਮੁਸ਼ਕ ਵਾਲੀ ਪਾਕ ਵਗਨੀ ਸ਼ੁਰੂ ਹੋ ਜਾਵੇ,ਜਾਨਵਰਾਂ ਦੇ ਵੱਢਨ ਨਾਲ ਜੇਹੜੇ ਜ਼ਖ਼ਮ ਹੋਨ, ਓਹ ਵੀ ਏਨ੍ਹਾਂ ਵਿੱਚ ਸ਼ਾਮਲ ਹਨ, ਜਦ ਜ਼ਖ਼ਮ ਸੁਸਤੀ, ਜਾਂ ਮਿੱਟੀ ਜਾਂ ਹਿਫ਼ਾਜ਼ਤ ਨ ਕਰਨ ਕਰਕੇ ਜ਼ਹਿਰ ਵਾਲੇ ਹੋ ਜਾਵਨ, ਤਾਂ ਉਸਨੂੰ **ਸੇਪਟਿਕ** ਆਖਦੇ ਹਨ, ਜਿਸ ਦਾ ਮਤਲਬ **ਬੂਵਾਲਾ** ਹੈ ਅਰ ਬੂ ਦੂਰ ਕਰਨ ਵਾਲੀਆਂ ਓਹ ਦਵਾਈਆਂ ਹਨ ਜਿਸ ਦੇ ਨਾਲ ਬੂ ਨਹੀਂ ਹੁੰਦੀ, ਅਰ ਹਮੇਸ਼ਾਂ ਕੋਸ਼ਸ਼ ਕਰਨੀ ਚਾਹੀਦੀ ਹੈ, ਕਿ ਕਿਸੇ ਜ਼ਖ਼ਮ ਵਿਚ ਬੂ ਨ ਹੋਵੇ ਜਦ ਕੋਈ ਜੋੜ ਗੋਲੀ ਆਦਿ ਨਾਲ ਜ਼ਖ਼ਮੀ ਹੋ ਜਾਵੇ, ਤਾਂ ਉਸ ਜੋੜ ਨੂੰ ਰੂੰ ਵਿੱਚ ਲਵੇਢ ਕੇ ਇਕ ਫੱਟੀ ਲਾ ਦੇਵੋ, ਅਰ ਏਸਨੂੰ ਏਸ ਤਰ੍ਹਾਂ ਰੱਖੋ,ਕਿ ਉਸਦੇ ਨਾਲ ਟੋਇਆ ਨ ਹੋਵੇ, ਜੇ ਕੋਈ ਸੂਈ ਚੰਮ ਦੇ ਹੇਠਾਂ ਟੁਟ ਕੇ ਅਰ ਰੁੱਝ ਜਾਵੇ, ਤਾਂ ਇਸ ਨੂੰ ਡਾਕਟਰ ਸਾਹਿਬ ਕੋਲ ਝਟ ਪਟ ਲੈ ਜਾਓ, ਜੇ ਜੋੜ ਦੇ ਨੇੜੇ ਹੈ ਤਾਂ ਫੱਟੀ ਲਾ ਦੇਵ, ਜੇ ਮੱਛੀ ਫੜਨ ਦੀ ਕੁੰਡੀ ਚੰਮ ਦੇ ਹੇਠਾਂ ਵੜ ਜਾਵੇ,ਤਾਂ ਉਸਨੂੰ ਉਸ ਰਾਹ ਕਢਨ ਦਾ ਜਤਨ ਨ ਕਰੋ, ਨੁਕ ਉੱਤੇ ਇਕ ਚੀਰਾ ਦੇਨ ਨਾਲ ਉਹ ਸੁਖੱਲੀ ਨਿਕਲ ਆਵੇਗੀ ॥

## ਬਰਫ਼ ਦੀ ਮਾਰ

ਜਦ ਹੱਥ, ਪੈਰ, ਨੱਕ, ਕੰਨ ਨੂੰ ਬਹੁਤ ਚਿਰ ਠੰਡ ਲੱਗੇ, ਤਾਂ ਪਹਿਲੋਂ ਏਨ੍ਹਾਂ ਦਾ ਰੰਗ ਚਿੱਟਾ, ਫੇਰ ਲਾਲ ਅਰ ਫੇਰ ਨੀਲਾ ਹੋ ਜਾਵੇਗਾ,ਹਿਸ ਬਸ ਹੋ ਜਾਵੇਗੀ, ਓਹਦੇ ਮਿੱਤ੍ਰ ਉਸਦੇ ਕੰਨ ਜਾਂ ਨੱਕ ਨੂੰ ਵੇਖਕੇ ਓਹਦਾ ਧਿਆਨ ਏਸ ਪਾਸੇ ਕਰਨਗੇ, ਐਵੇਂ ਰੋਗੀ ਨੂੰ ਆਪ ਪਤਾ ਨਹੀਂ ਲੱਗਦਾ ॥

**ਇਲਾਜ**—ਬਿਮਾਰ ਨੂੰ ਗਰਮ ਥਾਂ ਵਿੱਚ ਨ ਲਿਆਓ, ਉਸ ਵਲੇ ਤੋੜੀ ਕਿ ਮਾਲਸ਼ ਨਾਲ ਜਾਂ ਬਰਫ ਨਾਲ ਉਸ ਹਿੱਸੇ ਦੀ ਮਾਲਸ਼ ਨ ਕਰੋ,ਏਸ ਤਰ੍ਹਾਂ ਓਹ ਅਪਨਾ ਆਪ ਸੰਭਾਲ ਲਵੇਗਾ, ਜੇ ਇਸ ਤੋਂ ਕਾਹਲੀ ਜੇਹੀ ਸੁਸਤੀ ਕੀਤੀ ਜਾਵੇ, ਤਾਂ ਉਸ ਥਾਂ ਦੇ ਮਰ ਜਾਨ ਦਾ ਡਰ ਹੈ, ਜਦ ਲਹੂ ਟੁਰਨ ਲਗ ਪਵੇ ਤਾਂ ਉਸ ਨੂੰ ੬੦ ਦਰਜੇ ਦੇ ਗਰਮ ਕਮਰੇ ਵਿੱਚ ਰਖੋ ॥

# ਸੜਨਾ

ਸੜਨਾ ਨਿਰਾ ਖੁਸ਼ਕ ਗਰਮੀ ਨਾਲ ਹੁੰਦਾ ਹੈ, ਅਥਵਾ ਡਾਂਬੜ, ਜਾਂ ਗਰਮ ਧਾਂਤ ਅਰ ਏਸ ਨੂੰ ਅੰਗ੍ਰੇਜ਼ੀ ਬੋਲੀ ਵਿੱਚ ਬਰਨ (Burn) ਆਖਦੇ ਹਨ, ਸਕਾਲਡ (Scald) ਅਥਵਾ ਛਾਲਿਆਂ ਦਾ ਪੈਜਾਨਾ, ਏਹ ਗਿੱਲੀ ਗਰਮੀ ਨਾਲ ਹੁੰਦਾ ਹੈ, ਅਥਵਾ ਉਬਲਦਾ ਹੋਇਆ ਪਾਣੀ, ਤੇਲ, ਟਾਰੋਕਲ ਆਦਿ॥

**ਨਸ਼ਾਨੀਆਂ—** ਏਹਦੇ ਅਸਰ ਨਾਲ ਨਿਰਾ ਚੰਮ ਲਾਲ ਹੋ ਜਾਵੇ, ਜੇ ਬਹੁਤ ਹੋਵੇ ਤਾਂ ਛਾਲੇ ਪੈ ਜਾਵਨ, ਜੇ ਏਹ ਸਖਤ ਕਿਸਮ ਦਾ ਹੋਵੇ, ਤਾਂ ਚੰਮ ਦੇ ਹੇਠੋਂ ਪੱਠੇ ਸੜ ਜਾਂਦੇ ਹਨ, ਅਰ ਕਾਲੇ ਹੋ ਜਾਵਨ, ਕੱਪੜੇ ਸੜੇ ਹੋਏ ਚੰਮਦੇ ਨਾਲ ਜੁੜ ਜਾਨ, ਅਰ ਔਖ ਨਾਲ ਵੱਖਰੇ ਹੋਨ, ਏਸਦੇ ਵਿੱਚ ਬਹੁਤ ਖਤਰਾ ਮਗ਼ਜ਼ਦੇ ਸਦਮੇਦਾ ਹੈ, ਅਰ ਏਹ ਐਨਾਂ ਹੁੰਦਾ ਹੈ, ਜਿੰਨਾਂ ਥਾਂ ਸੜਿਆ ਹੋਯਾ ਹੋਵੇ, ਏਸਦੇ ਪਿੱਛੋਂ ਕਮਜੋਰੀ, ਸੋਜ, ਬਦਸੂਰਤੀ ਅਰ ਦਾਗ ਆਦਿ॥

**ਇਲਾਜ—** ਹੁਸ਼ਿਆਰੀ ਨਾਲ ਸੜੇ ਹੋਏ ਥਾਂ ਨੂੰ ਕਪੜਿਆਂ ਨੂੰ ਵੱਖਰਿਆਂ ਕਰੋ, ਅਰ ਜੇ ਨਾਲ ਜੁੜੇ ਹੋਏ ਹੋਨ ਤਾਂ ਕੈਂਚੀ ਨਾਲ ਵੱਖ ਕਰੋ ਜੇ ਪੈਰ ਤੇ ਛਾਲੇ ਪਏ ਹੋਏ ਹੋਨ, ਤਾ ਬੂਟ ਨੂੰ ਹੁਸ਼ਿਆਰੀ ਨਾਲ ਲਾਹੋ, ਜਾਂ ਉਸਦੇ ਟਾਂਕੇ ਖੋਲ੍ਹ ਦੇਵੋ, ਜਰਾਬਾਂ ਨਾਲ ਵੀ ਏਸ ਤਰ੍ਹਾਂ ਕਰੋ, ਜੇੜ੍ਹੇ ਫਾਲਤੂ ਆਦਮੀ ਕੋਲ ਹੋਨ, ਓਹ ਪੱਟੀਆਂ ਆਦ ਤਿਆਰ ਕਰਨ, ਅਰ ਜ਼ਖਮ ਨੂੰ ਹਵਾਲੱਗਨ ਤੋਂ ਰੋਕੋ, ਜੇ ਨਿਰਾ ਲਾਲ ਹੋਇਆ ਹੋਵੇ, ਤਾਂ ਓਸਦੇ ਉੱਤੇ ਆਟਾ, ਸਫੈਦੀ ਜਾਂ ਖੜੀਆ ਮਿੱਟੀ ਲਾ ਦੇਨੀ ਕਾਫ਼ੀ ਹੈ, ਅਰ ਥੋੜਾ ਜੇਹਾ ਰੂੰ ਰੱਖਕੇ ਪੱਟੀ ਲਾ ਦੇਵੇ ਜਦ ਛਾਲੇ ਪੈ ਜਾਵਨ ਜਾਂ ਥਾਂ ਸੜ ਜਾਵੇ, ਤਾਂ ਓਸਦੇ ਵਾਸਤੇ ਇਕ ਲਿੰਟ ਜਾਂ ਕੱਪੜੇ ਦੇ ਟੋਟੇ ਨੂੰ ਜ਼ੈਤੂਨ ਦੇ ਤੇਲ, ਅਲਸੀ, ਬਦਾਮੀ ਜਾਂ ਮੱਛੀ ਦੇ ਤੇਲ ਜਾਂ ਵੈਜ਼ੇਲੀਨ ਵਿੱਚ ਭਿਉਂਕੇ ਉੱਤੇ ਰੱਖ ਦੇਵੇ, ਜਾਂ ਕੇਰਨ ਤੇਲ ਜੇੜ੍ਹਾ ਮਿੱਠਾ ਤੇਲ ਤੇ ਚੂਨੇ ਦਾ ਪਾਣੀ ਮਿਲਾਨ ਨਾਲ ਬਨਦਾ ਹੈ, ਜੇ ਸ੍ਰੀਰ ਦਾ ਬਹੁਤਾ ਥਾਂ ਸੜਿਆ ਹੋਇਆ ਹੋਵੇ, ਤਾਂ ਇਕ ਪੱਟੀ ਨ ਲਾਓ, ਪਰ ਵੱਖਰ ਵੱਖਰੇ ਟੋਟੇ ਲਾਓ, ਕਿਉਂਕਿ ਜਦ ਪੱਟੀ ਬਦਲੀ ਜਾਂਦੀ ਹੈ, ਤਾਂ ਜਿਉਂ ਜਿਉਂ ਟੋਟੇ ਲਾਏ, ਤਿਉਂ ਤਿਉਂ ਲਾਂਹਦੇ ਗਏ, ਜੇ ਮੂੰਹ ਸੜ ਗਿਆ ਹੋਵੇ, ਤਾਂ ਉਸਦੇ ਵਾਸਤੇ ਇਕ ਮੂੰਹ ਵੱਢੋ ਜਿਹਦੇ ਵਿੱਚੋਂ ਅੱਖ, ਨੱਕ, ਅਤੇ ਮੂੰਹ ਵਾਸਤੇ ਥਾਂ ਬਨੀ ਰਹੇ, ਏਹਨੂੰ ਤੇਲ ਜਾਂ ਵੈਜ਼ੇਲੀਨ ਵਿੱਚ ਭਿਓਂਕੇ ਮੂੰਹ ਉੱਤੇ ਰੱਖ ਦੇਵੇ, ਅਰ ਉੱਤੇ ਰੂੰ ਰੱਖਕੇ ਬੰਨ੍ਹ ਦੇਵੋ, ਜ ਹੱਥ ਪੈਰ ਆਦਿ ਸੜ ਗਏ ਹੋਨ ਤਾਂ ਉਸਨੂੰ ਗਰਮ ਪਾਣੀ ਜੇੜ੍ਹਾ ੯੮ ਜਾਂ ੯੯॥ ਦਰਜੇਦਾ ਤੱਤਾ ਹੋਵੇ, ਏਹਦੇ ਵਿੱਚ ਰੱਖਕੇ ਪੱਟੀਆਂ ਤਯਾਰ ਕਰੋ, ਜੇ ਸੋਡਾ ਮਿਲੇ, ਤਾਂ ਥੋੜ੍ਹਾ ਜੇਹਾ ਰਲਾਨ ਨਾਲ ਬਿਮਾਰ ਨੂੰ ਅਰਾਮ ਅੱਪੜੇਗਾ ਛਾਲਿਆਂ ਨੂੰ ਨਾ ਛੇੜੋ॥

**ਸਦਮੇ ਦਾ ਇਲਾਜ**—ਬਿਮਾਰ ਨੂੰ ਗਰਮ ਰੱਖੋ, ਅਰ ਗਰਮ ਚੀਜ਼ਾਂ ਪੀਣ ਵਾਸਤੇ ਦੇਵੋ ਅਰ ਓਹੜੇ ਸੜਨ ਵਿੱਚ ਬਹੁਤ ਖਤ੍ਰੇ ਦਾ ਡਰ ਹੁੰਦਾ ਹੈ ਜਦ ਜਨਾਨੀਦੇ ਕੱਪੜਿਆਂ ਨੂੰ ਅੱਗ ਲੱਗੇ,ਤਾਂ ਉਸਨੂੰ ਚਿਤ ਲਿਟਾਓ,ਤਾਕਿ ਭਾਂਬੜ,ਉਤ੍ਹਾਂ ਨੂੰ ਜਾਵੇ, ਅਥਵਾ ਜੇ ਸਾਮ੍ਹਨੇ ਅੱਗ ਲੱਗੀ ਹੋਈ ਹੋਵੇ ਅਰ ਜੇ ਪਿੱਠ ਵੱਲ ਲੱਗੀ ਹੋਈ ਹੋਵੇ,ਤਾਂ ਮੂੰਹ ਭਾਰ ਲਟਾ ਦੇਵੋ, ਏਹਦਾ ਮਤਲਬ ਏਹ ਹੈ ਕਿ ਅੱਗ ਦਾ ਭਾਂਬੜ ਉਤ੍ਹਾਂ ਵੱਲ ਰਹੇ ਜੇ ਜਨਾਨੀ ਖਲੋਤੀ ਰਹੇਗੀ,ਤਾਂ ਉਸ ਦੇ ਉਤੇ ਦੇ ਹਿੱਸੇ ਦੇ ਕੱਪੜੇ ਧੌਣ, ਮੂੰਹ ਆਦਿ ਨੂੰ ਨੁਕਸਾਨ ਦੇਵਨਗੇ, ਜਿਸ ਤਰ੍ਹਾਂ ਲੇਟਨ ਬਾਬਤ ਆਖਿਆ ਹੈ, ਤਾਂ ਨਿਰਾ ਉਨ੍ਹਾਂ ਹਿੱਸਾ ਹੀ ਪੁਸ਼ਾਕ ਦਾ ਸੜੇਗਾ, ਅਰ ਜਿਸ ਪਾਸੇ ਅੱਗ ਲੱਗੀ ਹੋਵੇ, ਉਸਨੂੰ ਨੀਵਾਂ ਕੀਤਾ ਜਾਵੇ, ਤਾਂ ਦੂਜੇ ਪਾਸੇ ਦੇ ਕੱਪੜੇ ਵੀ ਸੜ ਜਾਨਗੇ, ਜਿਸ ਵੇਲੇ ਬਿਮਾਰ ਨੂੰ ਲਿਟਾਇਆ ਜਾਵੇ ਤਾਂ ਝਟ ਪੱਟ ਭਾਂਬੜ ਬੰਦ ਕੀਤਾ ਜਾਵੇ, ਜੇਹੜੀ ਚੀਜ਼ ਸਰ ਜਾਵੇ ਅਥਵਾ ਕੋਟ, ਕੰਬਲ, ਮੇਜ਼ ਦੀ ਚਾਦਰ ਆਦਿ, ਜੇ ਗਿੱਲੀ ਹੋਵੇ ਤਾਂ ਚੰਗੀ ਹੈ,ਜੇ ਇਕ ਜਨਾਨੀ ਦੂਜੀ ਜਨਾਨੀ ਦੀ ਸਹਾਇਤਾ ਕਰਨਾ ਚਾਹੇ ਤਾਂ ਉਸਨੂੰ ਚਾਹੀਦਾ ਹੈ, ਕਿ ਅਪਨੇ ਉੱਤੇ ਇਕ ਕੰਬਲ ਆਦਿ ਭਾਂਬੜ ਵੱਲ ਜਾਵਨ ਤੋਂ ਪਹਿਲੇ ਸਾਮ੍ਹਨੇ ਰੱਖ ਲਵੇ, ਜੇ ਕੋਈ ਜਨਾਨੀ ਅਕੱਲੀ ਹੈ, ਅਰ ਕੱਪੜਿਆਂ ਨੂੰ ਅੱਗ ਲੱਗ ਗਈ ਹੈ ਤਾਂ ਉਸ ਨੂੰ ਚਾਹੀਦਾ ਹੈ, ਕਿ ਸੜਦਾ ਹੋਇਆ ਹਿੱਸਾ ਉੱਪਰ ਵੱਲ ਰੱਖੇ ਅਰ ਜੇਹੜੀ ਚੀਜ਼ ਨੇੜੇ ਹੋਵੇ, ਉਸਦੇ ਨਾਲ ਭਾਂਬੜ ਨੂੰ ਬੁਝਾਵਨ ਦੀ ਕੋਸ਼ਸ਼ ਕਰੇ, ਪਰ ਹਵਾ ਵਿੱਚ ਜਾਂ ਪਾਣੀ ਵਿੱਚ ਨ ਜਾਵੇ ॥

## ਤੇਜ਼ਾਬ

ਏਹ ਹਮੇਸ਼ਾਂ ਜਾਨ ਨੂੰ ਖਤ੍ਰਾ ਪੁਚਾਵਨ ਵਾਸਤੇ ਵਰਤਿਆ ਜਾਂਦਾ ਹੈ, ਮੂੰਹ ਉੱਤੇ ਛਿੜਕਨ ਨਾਲ ਬਹੁਤ ਨੁਕਸਾਨ ਦਾ ਡਰ ਹੈ, ਜੇ ਅੱਖ ਨੂੰ ਲੱਗ ਜਾਵੇ ਤਾਂ ਅੱਖ ਦੇ ਮਾਰੇ ਜਾਨ ਦਾ ਡਰ ਹੈ,ਸ੍ਰੀਰ ਦੇ ਜਿਸ ਹਿੱਸੇਨੂੰ ਤੇਜ਼ਾਬ ਲੱਗ ਜਾਵੇ ਓਹ ਥਾਂ ਸੜ ਜਾਵੇਗਾ ॥

**ਇਲਾਜ**—ਸਹਿਜਨਾਲ ਉਸ ਥਾਂ ਨੂੰ ਗਰਮ ਪਾਣੀ ਵਿੱਚ **ਸਪੰਜ** ਭਿਉਂਕੇ ਤੇ ਨਚੋੜ ਕੇ ਧੋਵੋ, ਅਰ ਪਾਣੀ ਵਿੱਚ ਥੋੜਾ ਸੋਡਾ ਰਲਾ ਲਵੋ, ਫੇਰ ਉਸ ਪਾਣੀ ਦੀ ਧਾਰ ਛੱਡੋ, ਅਰ ਫੇਰ ਆਮ ਇਲਾਜ ਕਰੋ ॥

## ਜਾਨਵਰਾਂ ਦਾ ਵੱਢਣਾ

ਹਲਕਾ ਕੁੱਤਾ ਜਾਂ ਹੋਰ ਜਾਨਵਰ ਅਥਵਾ ਬਿੱਲੀ, ਲੂੰਮੜੀ, ਬਘਿਆੜ ਹਰਨ ਆਦਿ ਵੀ ਹਲਕੇ ਹੋ ਜਾਂਦੇ ਹਨ, ਅਰ ਆਦਮੀਆਂ ਨੂੰ ਵੱਢਦੇ ਹਨ, ਜ਼ਹਿਰ ਏਨ੍ਹਾਂ ਦੀ ਥੁਕ ਵਿੱਚ ਹੁੰਦਾ ਹੈ, ਅਰ ਦੰਦਾਂ ਕਰਕੇ ਫੰਮ ਹੇਠਾਂ ਜਾਕੇ

ਆਦਮੀ ਤੇ ਅਸਰ ਕਰਦਾ ਹੈ, ਜਦ ਥਾਂ ਕੱਪੜੇ ਨਾਲ ਢਕਿਆ ਹੋਵੇ, ਤਾਂ ਖਤ੍ਰਾ ਘਟ ਹੁੰਦਾ ਹੈ ਕਿਉਂ ਕਿ ਕੱਪੜੇ ਨਾਲ ਦੰਦ ਤੋਂ ਥੁੱਕ ਪੂੰਝੀ ਜਾਂਦੀ ਹੈ, ਜੇ ਕੋਈ ਕੱਪੜਾ ਨ ਹੋਵੇ ਅਰ ਹੱਥ ਜਾਂ ਮੂੰਹ ਤੇ ਵੱਢੇ ਤਾਂ ਜ਼ਹਿਰ ਸ੍ਰੀਰ ਦੇ ਅੰਦਰ ਅਸਰ ਕਰ ਜਾਂਦਾ ਹੈ ॥

**ਇਲਾਜ**—ਏਹ ਕੋਈ ਲੋੜ ਨਹੀਂ ਕਿ ਆਦਮੀ ਇਹ ਪਤਾ ਕਰੇ ਕਿ ਕੁੱਤਾ ਜਾਂ ਹੋਰ ਜਾਨਵਰ ਹਲਕਾ ਏ ਕਿ ਨਹੀਂ, ਅਰ ਵਕਤ ਏਂਵੇ ਖੋਹਵੇ, ਝੱਟ ਪੱਟ ਇਲਾਜ ਕਰੋ, ਜੋ ਏਹ ਹੈਂ:—

( ੧ ) ਵਰੀਦਾਂ ਦਾ ਲਹੂ ਉੱਤੇ ਜਾਨਾ ਬੰਦ ਕਰੋ, ਇਕ ਕਪੜੇ ਜਾਂ ਰੱਸੀ ਨਾਲ ਜ਼ਖਮ ਦੇ ਉੱਤੇ ਗੰਢ ਦੇ ਦੇਵੋ ਅਰ ਜਦ ਤੋੜੀ ਨ ਹੋ ਥਾਂ ਨੂੰ ਉਂਗਲੀ ਨਾਲ ਦਬਾ ਰੱਖੋ, ਤਾਕਿ ਹੇਠੋਂ ਉੱਤੇ ਲਹੂ ਨ ਜਾਵੇ॥

( ੨ ) ਜੇ ਤੁਹਾਡੇ ਮੂੰਹ ਵਿੱਚ ਕੋਈ ਜ਼ਖਮ ਨਹੀਂ, ਤਾਂ ਜ਼ਖਮ ਨੂੰ ਚੂਸ ਲਵੋ, ਅਰ ਬਾਹਰ ਥੁੱਕ ਦੇਵੋ ॥

( ੩ ) ਜ਼ਖਮ ਨੂੰ ਗਰਮ ਪਾਣੀ ਨਾਲ ਧੋਵੋ ਕਿ ਲਹੂ ਵਗੇ ॥

( ੪ ) ਜੇਡੀ ਸ਼ਤਾਬੀ ਹੋ ਸੱਕੇ, ਜ਼ਖਮ ਨੂੰ ਤੇਜ਼ਾਬ ਨਾਲ ਸਾੜ ਦੇਵੋ, ਅਰ ਜੇ ਤੇਜ਼ਾਬ ਨ ਮਿਲੇ ਤਾਂ ਲਾਲ ਲੋਹਾ, ਸੁੱਕੇ ਕਾਸ਼ਟਕ ਨਾਲ ਸਾੜਨਾ ਕਾਫ਼ੀ ਨਹੀਂ ਕਿਉਂਕਿ ਇਸਦਾ ਅਸਰ ਚੰਮ ਥੱਲੇ ਨਹੀਂ ਹੁੰਦਾ, ਅਰ ਤੇਜ਼ਾਬ ਲਾਨ ਲਈ ਇਕ ਨੋਕਦਾਰ ਲਕੜੀ ਤੇ ਤੇਜ਼ਾਬ ਲਾਕੇ ਜ਼ਖਮ ਦੇ ਅੰਦਰ ਲਾਓ, ਤਾਕਿ ਉਸਦੇ ਸਿਟੇ ਤੋੜੀ ਅੱਪੜੇ ॥

( ੫ ) ਫੇਰ ਜ਼ਖਮ ਨੂੰ ਮਰਹਮ ਆਦਿ ਨਾਲ ਪੱਟੀ ਲਾਓ, ਜੇ ਬਾਂਹ ਹੈ ਤਾਂ ਗਾਤ੍ਰੇ ਵਿੱਚ ਰੱਖੋ, ਜੇ ਸ੍ਰੀਰ ਨੂੰ ਕੋਈ ਸੱਟ ਫੇਟ ਹੋਵੇ ਤਾਂ ਉਸਦਾ ਇਲਾਜ ਕਰੋ ॥

## ਸੱਪ ਦਾ ਡੱਸਨਾ

ਸੱਪ ਦੇ ਦੰਦਾਂ ਦੇ ਅੰਦਰ ਇਕ ਨਾਲੀ ਹੁੰਦੀ ਹੈ, ਜਿਸ ਦੇ ਰਾਹ ਜ਼ਹਿਰ ਚੰਮ ਥੱਲੇ ਵੱਢਨ ਵੇਲੇ ਵੜ ਜਾਂਦਾ ਹੈ ॥

**ਨਸ਼ਾਨੀਆਂ**—ਥੋਹੜੇ ਚਿਰ ਪਿੱਛੋਂ ਉੱਥੇ ਸੋਜ, ਅਰ ਥਾਂ ਸਖਤ ਹੋ ਜਾਵੇਗਾ ਬਿਮਾਰ ਪੀਲਾ ਹੋਕੇ ਬੇਹੋਸ਼ ਹੋ ਜਾਵੇਗਾ ਜੇ ਸੱਪ ਬਹੁਤ ਜ਼ਹਿਰੀ ਹੈ ਤਾਂ ਉਸ ਵਿੱਚ ਸਾਹ ਜਲਦੀ ਜਲਦੀ, ਨਬਜ਼ ਤੇਜ਼, ਦਮਾਗ਼ੀ ਜੋਸ਼, ਕਰੋਲ ਅਰ ਬੇਹੋਸ਼ੀ ਆ ਜਾਵੇਗੀ ॥

**ਇਲਾਜ**—ਜ਼ਖਮ ਤੋਂ ਥੋਹੜਾ ਉੱਤੇ ਇਕ ਫੀਤਾ ਜਾਂ ਰੱਸੀ ਕੱਸਕੇ ਬੰਨ੍ਹ ਦੇਵੋ ਤਾਕਿ ਉੱਥੋਂ ਦੀਆਂ ਵਰੀਦਾਂ ਜ਼ਹਿਰ ਵਾਲਾ ਖ਼ੂਨ ਉਤ੍ਹਾਂ ਨੂੰ ਨ ਖੜਨ,

ਏਦੂੰ ਉੱਤੇ ਇਕ ਦੋਰ ਬੰਨ੍ਹ ਦੇਵੋ, ਅਰ ਏਸ ਤਰ੍ਹਾਂ ਇਕ ਤ੍ਰੀਜਾ ਬੰਦ ਵੀ ਲਾ ਦੇਵੋ ਫੇਰ ਵੱਢੀ ਹੋਈ ਥਾਂ ਤੇ ਤੇਜ਼ਾਬ ਜਾਂ ਕਾਸਟਕ ਪੁਟਾਸ਼ ਕਾਰਬਾਲਕ ਐਸਡ, ਇਕ ਲਕੜੀ ਤੇ ਲਾਕੇ ਥਾਂ ਨੂੰ ਸਾੜ ਦੇਵੋ, ਤਾਕਿ ਜ਼ਹਿਰ ਵਾਲੀ ਥਾਂ ਤੇ ਉਸਦਾ ਅਸਰ ਅੱਪੜ ਜਾਵੇ, ਜਦ ਅੱਛੀ ਤਰ੍ਹਾਂ ਨਾਲ ਕਾਸਟਕ ਨਾਲ ਥਾਂ ਸਾੜ ਦਿੱਤਾ ਹੋਵੇ, ਤਾਂ ਉੱਤੇ ਦਾ ਬੰਦ ਖੋਲ੍ਹ ਦੇਵੋ, ਮੂੰਹ ਨਾਲ ਜ਼ਖ਼ਮ ਦਾ ਚੂਪਨਾ ਖ਼ਤਰੇ ਵਾਲਾ ਹੈ, ਪਰ ਜੇ ਕੋਈ ਕਾਸਟਕ ਨ ਲੱਭੇ, ਤਾਂ ਚੂਪ ਕੇ ਥੁੱਕ ਨੂੰ ਬਾਹਰ ਸੁੱਟ ਦੇਵੋ, ਅਰ ਮੂੰਹ ਨੂੰ ਪਿੱਛੋਂ ਪਾਣੀ ਤੇ ਸ਼ਰਾਬ ਨਾਲ ਧੋ ਦੇਵੋ, ਅਰ ਦਮਾਗ਼ ਦੇ ਸਦਮੇ ਦਾ ਇਲਾਜ ਮਮੂਲੀ ਕਰੋ, ਐਰੋਮੈਟਕ ਸਪ੍ਰਿਟ ਐਮੋਨੀਆਂ ਇਕ ਡਰਾਮ (੬੦ ਚੋਏ) ਅਰ ਉਸ ਦੇ ਵਿੱਚ ਥੋਹੜਾ ਪਾਣੀ ਜਾਂ ਵਿਸਕੀ ਰਲਾ ਕੇ ਦੇਵੋ ॥

**ਨਵਾਂ ਇਲਾਜ**—ਇਕ ਨਿਸ਼ਤਰ ਜਾਂ ਚਾਕੂ ਨਾਲ ਉਸ ਥਾਂ ਨੂੰ ਚੀਰ ਕੇ ੨॥ ਰੱਤੀਆਂ (੫ ਗਰੇਨ) ਪੋਟਾਸ਼ੀ ਪ੍ਰਮੈਂਗਨੇਟਸ ਮਲ; ਜਦ ਤੋੜੀ ਕਿ ਲਹੂ ਦਾ ਰੰਗ ਕਾਲਾ ਹੋਜਾਵੇ, ਅਰ ਪੀਨ ਵਾਸਤੇ ੧੦ ਚੋਏ **ਲਾਇਕਵਾਰ ਸਟਰਿਕਨੀਆ** ਦੇਵੋ, ਪਰ ਹੁਸ਼ਿਆਰੀ ਨਾਲ ਚੰਮੜੇ ਥੱਲੇ ਪਚਕਾਰੀ ਵੀ ਕਰ ਸਕਦੇ ਹਾਂ ॥

## ਸ਼ਹਿਤ ਦੀ ਮੱਖੀ

ਮੱਖੀ, ਭੂੰਡ, ਬਿੱਛੂ, ਕਨਖਜੂਰਾ, ਮੱਕੜ। ਏਹ ਸਾਰੇ ਵੱਖਰੀ ਵੱਖਰੀ ਤਰ੍ਹਾਂ ਦੇ ਡੰਗ ਮਾਰਦੇ ਹਨ ਅਰ ਕਈਆਂ ਕਈਆਂ ਵਿੱਚ ਜਾਨ ਦਾ ਖ਼ਤਰਾ ਹੁੰਦਾ ਹੈ॥

**ਇਲਾਜ**—ਹੱਥਾਂ ਦੀਆਂ ਉਂਗਲੀਆਂ ਨਾਲ ਦਬਾ ਕੇ ਉਸ ਵਿੱਚੋਂ ਲਹੂ ਕਢ ਦੇਵੋ, ਜਾਂ ਕੁੰਜੀ ਨਾਲ ਦਬਾ ਕੇ, ਡੰਗ ਨੂੰ ਐਮੋਨੀਆ ਨਾਲ ਧੋ ਦੇਵੋ, ਜਾਂ ਕਿਸੇ ਸ਼ਰਾਬ ਨਾਲ, ਜੇ ਇਹ ਨ ਲੱਭੇ ਤਾਂ ਸੋਡਾ ਜਾਂ ਪੋਟਾਸ਼ ਲਾਨ ਨਾਲ ਦਰਦ ਨੂੰ ਅਰਾਮ ਆ ਜਾਂਦਾ ਹੈ, ਜਾਂ ਸੋਡੇ ਨੂੰ **ਸਪ੍ਰਿਟ ਐਮੋਨੀਆ** ਵਿੱਚ ਗੁੰਨ੍ਹ ਕੇ ਉੱਤੇ ਲੇਪ ਕਰ ਦੇਵੋ, ਕਈ ਤਰ੍ਹਾਂ ਦੇ ਖਟਮਲ ਚੰਮ ਹੇਠਾਂ ਵੜ ਜਾਂਦੇ ਹਨ, ਡਾਕਟਰ ਸਾਹਿਬ ਏਸਦੇ ਡੰਗ ਨੂੰ ਕੱਢ ਦੇਵਨਗੇ ॥

## ਸਾਹ ਦਾ ਲੈਣਾ

ਹਵਾ ਨੱਕ ਤੇ ਮੂੰਹ ਥਾਂਣੀ ਸੰਘ ਤੋਂ ਹੋਕੇ ਫਿਫੜਿਆਂ ਵਿੱਚ ਜਾਂਦੀ ਹੈ ॥

**ਸੰਘ**—ਏਹ ਉਹ ਥਾਂ ਹੈ, ਜਿੱਥੋਂ ਮੂੰਹ ਦਾ ਰਾਹ ਮਿਲਦਾ ਹੈ ਏਸ ਨੂੰ ਤਾਲੂ ਵੀ ਆਖਦੇ ਹਨ, ਅਰ ਜਦ ਮੂੰਹ ਖੋਲ੍ਹਿਆ ਜਾਵੇ ਤਾਂ ਰੋਟੀ ਤੇ ਹਵਾ ਏਥੋਂ ਲੰਘ ਕੇ ਅਪਨੇ ਅਪਣੇ ਥਾਂ ਜਾਂਦੀਆਂ ਹਨ ॥

(ਟੈਂਜਟਾ) **ਲੇਰਿਕਸ** ਏਹ ਹਵਾ ਦੀ ਨਾਲੀ ਦਾ ਉਤਲਾ ਹਿੱਸਾ ਹੈ, ਜਿਨੂੰ **ਘੰਡੀ** ਆਖਦੇ ਹਨ, ਅਰ ਅਵਾਜ਼ ਵੀ ਏਥੋਂ ਹੀ ਨਿਕਲਦੀ ਹੈ ॥

**ਟਰੇਕੀਆ**—ਅਥਵਾ ਹਵਾ ਦੀ ਨਾਲੀ ਜੇੜ੍ਹੀ ਧੌਨ ਦੇ ਸਾਮ੍ਹਨੇ ਵਿਚਕਾਰ ਹੁੰਦੀ ਹੈ, ਏਹ ਛਾਤੀ ਦੀ ਹੱਡੀ ਦੇ ਪਿੱਛੇ ਦੋ ਹਿੱਸਿਆਂ ਵਿੱਚ ਵੰਡੀ ਜਾਂਦੀ ਹੈ, ਅਰ ਇਕ ਸੱਜੇ ਤੇ ਦੂਜੀ ਖੱਬੇ ਫਿਫੜੇ ਵਿੱਚ ਜਾਕੇ ਮਹੀਨ ਹਿੱਸਿਆਂ ਵਿੱਚ ਵੰਡੀ ਜਾਂਦੀ ਹੈ ॥

**ਫਿਫੜਾ**—ਸੱਜਾ ਅਰ ਖੱਬਾ ਛਾਤੀ ਦੇ ਅੰਦਰ ਅਰ ਪਸਲੀਆਂ ਤੋਂ ਚਹਵੀਂ ਪਾਸੀਂ ਅਰ ਸਾਮ੍ਹਨੇ ਛਾਤੀ ਦੀ ਹੱਡੀ ਨਾਲ ਢੱਕੇ ਹੋਏ ਹਨ, ਦੋਹਵਾਂ ਫਿਫੜਿਆਂ ਤੇ ਇਕ ਬ੍ਰੀਕ ਪਰਦਾ ਹੈ ਇਸਨੂੰ ਪਲੂਰਾ ਆਖਦੇ ਹਨ, ਏਸਦੇਕਰਕੇ ਫਿਫੜਾ ਬਗ਼ੈਰ ਰੋਕ ਦੇ ਅੰਦਰ ਹਰਕਤ ਕਰ ਸਕਦਾ ੈ, ਹਵਾ ਨੂੰ ਅੰਦਰ ਤੇ ਬਾਹਰ ਖੜਨ ਵਾਸਤੇ ਛਾਤੀ ਦੇ ਪੱਠੇ ਮਦਦ ਕਰਦੇ ਹਨ, ਅਰ ਬਹੁਤੀ ਮਦਦ ਇਕ ਹੋਰੀ ਪਵਦੇ ਤੋਂ ਮਿਲਦੀ ਹੈ ਜੇੜ੍ਹਾ ਛਾਤੀ ਨੂੰ ਪੇਟ ਤੋਂ ਵੱਖ ਕਰਦਾ ਹੈ, ਹਵਾ ਅੰਦਰ ਵੜਨ ਵੇਲੇ ਪਸਲੀਆਂ ਤੇ ਵਿਚਾਲਾ ਪੜਦਾ ਫੈਲਦਾਹੈਤਾਕਿ ਹਵਾ ਅੰਦਰ ਜਾਵੇ ਅਰ ਜਦ ਹਵਾ ਬਾਹਰ ਨਿਕਲਦੀ ਹੈ, ਤਾਂ ਪਸਲੀਆਂ ਤੇ ਦਰਮਿਆਨੀ ਪਰਦਾ ਉਤ੍ਹਾਂ ਤੇ ਅੰਦਰ ਨੂੰ ਦਬਾਂਦਾ ਹੈ, ਤਾਕਿ ਹਵਾ ਬਾਹਰ ਨਿਕਲੇ ਹਵਾ ਦਾ ਆਵਨ ਜਾਵਨ ਜਦ ਬੰਦ ਹੋ ਜਾਵੇ ਤਾਂ ਉਸਨੂੰ **ਐਸਫਿਕਸੀਆ** ਆਖਦੇ ਹਨ, ਅਥਵਾ ਡੁੱਬਨ ਵੇਲੇ, ਗਲ ਘੁੱਟਨ ਆਦਿ ॥



# ਬਨਾਵਟੀ ਸਾਹ ਦਾ ਪੈਦਾ ਕਰਨਾ

**ਸਲਵੈਸਟਰ ਸਾਹਿਬ ਦਾ ਤ੍ਰੀਕਾ**-ਬਿਮਾਰ ਨੂੰ ਲਿਟਾਕੇ ਪੈਰਾਂ ਨਾਲੋਂ ਸਿਰ ਥੋਹੜਾ ਨੀਵਾਂ ਕਰੋ, ਕੱਪੜਿਆਂ ਨੂੰ ਢਿੱਲਾ ਕਰੋ ਅਰ ਧੌਨ ਤੋਂ ਵੀ ਬੰਦ ਢਿੱਲੇ ਕਰੋ, ਅਰ ਸ੍ਰੀਰ ਦਾ ਸਾਮ੍ਹਨਾ ਹਿੱਸਾ ਨੰਗਾ ਕਰਕੇ ਅਰ ਮੋਢਿਆਂ ਹੇਠਾਂ ਇਕ ਸਿਰਹਾਨਾ ਬਨਾ ਕੇ ਦੇਵੋ, ਬਿਮਾਰ ਨੂੰ ਤਾਜ਼ੀ ਹਵਾ ਵਿੱਚ ਲਿਟਾਓ ਉਸਦਾ ਮੂੰਹ ਤੇ ਹੋਠ ਸਾਫ ਕਰਕੇ ਉਸਦੀ ਜੀਭ ਬਾਹਰ ਕੱਢੋ ਅਰ ਉਸਨੂੰ ਇੱਕ ਕੱਪੜੇ ਨਾਲ ਪਕੜ ਕੇ ਦੂਜੇ ਆਦਮੀ ਦੇ ਹਵਾਲੇ ਕਰੋ, ਕਿ ਉਹ ਏਸਨੂੰ ਬਾਹਰ ਖਿੱਚੀ ਰੱਖੇ, ਜਾਂ ਇਕ ਰੁਮਾਲ ਜਾਂ ਰੱਸੀ ਨਾਲ ਜਿਨ੍ਹਾਂ ਪਿੱਛੇ ਦੋਸੱਰੇ ਏਨ੍ਹ ਕੇ ਸਿਰਿਆਂ ਨੂੰ ਸਿਰ ਦੇ ਉੱਤੇ ਬੰਨ੍ਹ ਦੇਵੋ॥

ਹੁਨ ਹਵਾ ਅੰਦਰ ਵਾੜਨ ਦੀ ਤਦਬੀਰ ਏਸ ਤਰ੍ਹਾਂ ਕਰੋ, ਕਿ ਸਿਰ ਵੱਲ ਬੈਠਕੇ ਅਰਕ ਦੇ ਹੇਠੋਂ ਦੋਹਵਾਂ ਬਾਹਵਾਂ ਨੂੰ ਪਕੜ ਕੇ ਬਾਹਰ ਤੇ ਉੱਤੇ ਅਪਨੀ ਵੱਲ ਖਿੱਚੋ, ਅਰ ਖਿੱਚਣ ਵੇਲੇ ਬਾਹਵਾਂ ਜ਼ਮੀਨ ਤੇ ਰਗੜਨ, ਜਾਂ ਉਸਦੇ ਸਿਰ ਤੇ ਖੜਕੇ ਸੱਜਾ ਖੱਬੇ ਪਾਸੇ ਖੱਬਾ ਸੱਜੇ ਪਾਸੇ ਕਰੋ, ਏਸ ਤਰ੍ਹਾਂ ਛਾਤੀ ਫੈਲਦੀ ਹੈ ਅਰ ਹਵਾ ਅੰਦਰ ਵੜਦੀ ਹੈ॥









**ਹਵਾ ਨੂੰ ਬਾਹਰ ਕੱਢਨਾ**—ਹੁਨ ਹੌਲੀ ਹੌਲੀ ਉੱਪਰ ਤੋਂ ਹਠਾਂ ਲਿਆਕੇ ਛਾਤੀ ਦੀ ਹੱਡੀ ਨੂੰ ੪–੫ ਇੰਚ ਹੇਠਾਂ ਦਬਾਓ, ਏਸ ਤਰ੍ਹਾਂ ਹਵਾ ਬਾਹਰ ਨਿਕਲੇਗੀ, ਏਸ ਤਰ੍ਹਾਂ ਹਰਕਤ ਦੇਂਦੇ ਰਹੋ, ਕਿ ਇਕ ਮਿੰਟ ਵਿੱਚ ੧੫ ਵਾਰੀ ਹੋ ਜਾਵ ਅਰ ਏਸੇ ਤਰ੍ਹਾਂ ਜਾਰੀ ਰੱਖੋ ਕਿ ਸਾਹ ਆਪਨੇ ਆਪ ਆਵਨ ਲੱਗ ਜਾਵੇ, ਜਾਂ ਡਾਕਟਰ ਹੁਰੀ ਆ ਜਾਵਨ, ਜਦ ਸਾਹ ਆਵਨ ਲੱਗੇ ਤਾਂ ੧੫ ਵਾਰੀ ਮਿੰਟ ਵਿੱਚ ਆਵਨ ਦੇਵੇ, ਕਦੀ ਘੰਟਿਆਂ ਤੋੜੀ ਏਸ ਤਰ੍ਹਾਂ ਕਰਨ ਨਾਲ ਆਦਮੀ ਦੀ ਜਾਨ ਬਚ ਗਈ ਹੈ ॥

ਦੂਜੇ ਮਦਦਗਾਰ ਨੂੰ ਨੱਕ ਦੇ ਸਾਮ੍ਹਨੇ ਨਸਵਾਰ ਜਾਂ **ਖਲਖਲਾ** ਰੱਖੇ ਜਾਂ ਸਿਰ, ਮੂੰਹ ਧੌਨ ਤੇ ਵਾਰੀ ਵਾਰੀ ਤੱਤੇ ਠੰਢੇ ਪਾਣੀ ਦੇ ਛੱਟੇ ਮਾਰੇ ॥

ਏਹਦੇ ਪਿੱਛੋਂ ਉਸਦੇ ਲਹੂ ਦੇ ਦੌਰੇ ਨੂੰ ਜਾਰੀ ਕਰਨ ਦੀ ਕੋਸ਼ਸ਼ ਕਰਨੀ ਚਾਹੀਦੀ ਹੈ ਅਰ ਸ੍ਰੀਰ ਨੂੰ ਗਰਮੀ ਪਹੁੰਚਾਨੀ ਚਾਹੀਦੀ ਹੈ, ਹੱਥਾਂ ਪੈਰਾਂ ਅਰ ਲੱਤਾਂ ਦੀ ਮਾਲਸ਼ ਉੱਪਰ ਵੱਲ ਕਰਨੀ ਚਾਹੀਦੀ ਹੈ, ਗਰਮ ਫਲਾਲੈਨ ਨਾਲ ਸ੍ਰੀਰ ਨੂੰ ਗਰਮ ਕਰੋ, ਤਲੀਆਂ ਵਿੱਚ ਗਰਮ ਪਾਣੀ ਦੀ ਬੋਤਲ ਜਾਂ ਗਰਮ ਰੇਤ ਨੂੰ ਕੱਪੜੇ ਵਿੱਚ ਲਪੇਟ ਕੇ ਜਦ ਕੁਝ ਪੀਨ ਦੀ ਆਸੰਗ ਆ ਜਾਵੇ ਤਾਂ ਗਰਮ ਪਾਣੀ ਚਾਹ ਕਾਫ਼ੀ, ਬ੍ਰਾਂਡੀ ਆਦਿ ਬਿਮਾਰ ਨੂੰ ਬਿਸਤ੍ਰੇ ਵਿੱਚ ਲੇਟਿਆ ਰਹਿਨ ਦੇਵੋ, ਅਰ ਨੀਂਦਰ ਲਿਆਵਨ ਦੀ ਕੋਸ਼ਸ਼ ਕਰੋ, ਵੱਡੀ ਸਾਰੀ ਪੁਲਟਸ ਛਾਤੀ

ਤੇ ਪਿੱਠ ਤੇ ਲਾਨ ਨਾਲ ਵੀ ਸਾਹ ਨੂੰ ਪੈਦਾ ਕਰਦੇ ਹਨ, ਜੇ ਬਿਮਾਰ ਦੀ ਬਾਂਹ ਟੁੱਟੀ ਹੋਈ ਹੋਵੇ, ਤਾਂ **ਲੇਬਰਡ ਸਾਹਿਬ** ਦਾ ਤ੍ਰੀਕਾ ਕਰਦੇ ਹਨ, ਏਹਦੇ ਵਿੱਚ ਉਸੇ ਤਰ੍ਹਾਂ ਕੱਪੜੇ ਲਾਹਕੇ ਬਿਮਾਰ ਨੂੰ ਚਿਤ ਲਟਾਂਦੇ ਹਨ, ਉਸਦੇ ਮੋਢੇ ਵਾਲੀ ਥਾਂ ਨੂੰ ਇਕ ਤਰੀਕੇ ਨਾਲ ਉੱਚਾ ਕਰੋ, ਉਸਦੇ ਹੱਥ ਉਸਦੇ ਸਿਰ ਤੇ ਰੱਖੋ, ਬਿਮਾਰ ਦੀਆਂ ਲੱਤਾਂ ਵੱਖਰੀਆਂ ਅਰ ਅੰਗੂਠ ਮੋਢੇ ਤੇ ਤੇ ਉਂਗਲੀਆਂ ਨਾਲ ਪਾਸੇ ਤੇ ਅਪਨੇ ਗੋਡਿਆਂ ਤੇ ਜ਼ੋਰ ਪਾਕੇ ਅਪਨਾ ਜ਼ੋਰ ਤੇ ਭਾਰ ਅਪਨਿਆਂ ਹੱਥਾਂ ਤੇ ਪਾਓ, ਨਾਲ ਹੀ ਹੱਥ ਨਾਲ ਅਜੇਹਾ ਦਬਾਓ, ਜਿਹਦੇ ਨਾਲ ਏਹ ਖਿਆਲ ਹੋਵੇ ਕਿ ਤੁਹਾਡੀ ਮਰਜ਼ੀ ਉਸਦੇ ਅੰਦਰੋਂ ਸਾਰੀ ਚੀਜ਼ ਬਾਹਰ ਕੱਢਨ ਦੀ ਹੈ, ਅਰ ਮੂੰਹ ਨਾਲ ਹੌਲੀ ਹੌਲੀ ੧, ੨, ੩ ਗਿਣੋ, ਅਰ ਫੇਰ ਅੱਚਨਚੇਤ ਅਪਨਾ ਦਬਾ ਛੱਡ ਦੇਵੋ, ਤਾਕਿ ਤੁਸੀ ਅਪਨੇ ਪੈਰਾਂ ਤੇ ਆ ਜਾਓ, ਫੇਰ ੧, ੨, ੩ ਗਿਣੋ ਅਰ ਫਿਰ ਏਸ ਤਰ੍ਹਾਂ ਕਰੋ, ਅਰ ਹੌਲੀ ਹੌਲੀ ਏਸ ਅਮਲ ਦੀ ਗਿਣਤੀ ਵਧਾਓ, ਤਾਕਿ ੩, ੪ ਤੋਂ ਲੈਕੇ ੧੫ ਤੋੜੀ ਇਕ ਮਿੰਟ ਵਿੱਚ ਹੋ ਜਾਵੇ, ਅਰ ਏਹ ਅਮਲ ਬਾਰ ਬਾਰ ਜਾਰੀ ਰੱਖੋ, ਏਹਦੇ ਵਿੱਚ ਗਰਮੀ ਤੇ ਨਬਜ਼ ਨੂੰ ਏਸੇ ਤਰ੍ਹਾਂ ਜਾਰੀ ਰਖੋ, ਜਿਸ ਤਰ੍ਹਾਂ ਉੱਤੇ ਲਿਖਿਆ ਹੈ, ਜੇ ਮਦਦਗਾਰ ਬਹੁਤ ਹੋਨ ਤਾਂ ਵਾਰੀ ਵਾਰੀ ਨਾਲ ਉੱਤੇ ਲਿਖੇ ਦੋਹਵਾਂ ਤ੍ਰੀਕਿਆਂ ਨੂੰ ਜਾਰੀ ਰੱਖੋ, ਜੇ ਕਦੇ ਪਸਲੀ ਟੁੱਟੀ ਹੋਵੇ, ਤਾਂ **ਲੇਬਾਰਡਜ਼** ਦਾ ਤ੍ਰੀਕਾ ਕਰੋ ਜੇਹੜਾ ਬੱਚਿਆਂ ਵਿੱਚ ਕੰਮ ਆਉਂਦਾ ਹੈ, ਉਹ ਏਹ ਹੈ:—ਬੱਚੇ ਨੂੰ ਚਿਤ ਲਿਟਾਓ, ਮੂੰਹ ਸਾਫ ਕਰੋ, ਜੀਭ ਨੂੰ ਕੱਪੜੇ ਆਦਿ ਨਾਲ ਪਗੜ ਕੇ ਬਾਹਰ ਕੱਢ ਰੱਖੋ, ਹੇਠਲਾ ਜਬਾੜਾ ਹੇਠਾਂ ਦਬਾਓ, ਤਾਂ ਜੀਭ ਨੂੰ ਬਾਹਰ ਖਿੱਚਕੇ ਦੋ ਸੈਕੰਡ ਬਾਹਰ ਰੱਖੋ, ਫੇਰ ਛੱਡ ਦੇਵੋ, ਤਾਕਿ ਉਹ ਮੂੰਹ ਵਿੱਚ ਮੁੜ ਜਾਵੇ, ਏਸ ਤਰ੍ਹਾਂ ਇਕ ਮਿੰਟ ਵਿੱਚ ੧੫ ਵਾਰੀ ਕਰੋ, ਬਾਕੀ ਓਹ ਇਲਾਜ ਗਰਮ ਰੱਖਣਾ ਨਬਜ਼ ਨੂੰ ਕਾਇਮ ਰੱਖਣਾ ਆਦਿ ॥

## ਡੁੱਬੇ ਹੋਏ ਆਦਮੀ

੧੦, ੧੫ ਮਿੰਟ ਪਿੱਛੋਂ ਵੀ ਜੇ ਪਾਣੀ ਵਿੱਚੋਂ ਕੱਢ ਲਈਏ ਤਾਂ ਜਾਨ ਤੋਂ ਨਾ ਉਮੈਦ ਨਹੀਂ ਹੋਣਾ ਚਾਹੀਦਾ, ਆਦਮੀ ਜਦ ਡੁੱਬਦਾ ਹੈ, ਤਾਂ ਦਮ ਲੈਨ ਦੀ ਕੋਸ਼ਸ਼ ਕਰਦਾ ਹੈ, ਜਿਹਦੇ ਨਾਲ ਉਸਦੇ ਅੰਦਰ ਪਾਣੀ ਲਗਾ ਜਾਂਦਾ ਹੈ, ਕਿਉਂਕਿ ਹਵਾ ਪਾਣੀ ਦੇ ਅੰਦਰ ਨਹੀਂ ਜਾ ਸਕਦੀ, ਜਦ ਆਦਮੀ ਕੱਢਿਆ ਜਾਵੇ ਤਾਂ ਪਹਿਲਾਂ ਅੰਦਰੋਂ ਪਾਣੀ ਫਿਰ ਸਰੀਰ ਤੋਂ ਕੱਪੜੇ ਲਾਹਕੇ ਮੂੰਹ ਵਿੱਚੋਂ ਝੱਗ ਆਦਿ ਸਾਫ ਕਰੋ, ਅਰ ਬਿਮਾਰ ਨੂੰ ਇਕ ਨਿੱਕੇ ਤਰੀਕੇ ਤੇ ਮੂੰਹ ਭਾਰ ਲਿਟਾਓ ਅਰ ਉਸਦਾ ਮੱਥਾ ਸੱਜੀ ਬਾਂਹ ਤੇ, ਦੂਨ ਹੱਥ ਨਾਲ ਉਸਦੀਆਂ ਪਿਠ ਦੀਆਂ ਹੇਠਲੀਆਂ ਪਸਲੀਆਂ ਨੂੰ ਦਬਾਓ ਅਰ ੩ ਸੈਕੰਡ ਤੋੜੀ ਦਬਾਏ ਰਖੋ ਫੇਰ ਬਿਮਾਰ ਨੂੰ ਸੱਜ

ਪਾਸੇ ਤੇ ੨ ਸੇਕੰਡ ਤੱਤੀ ਲਿਟਾਓ, ਏਹਨੂੰ ੨ ਵਾਰੀ ਕਰੋ, ਜਾਂ ਜਦ ਤੱਤੀ ਝਗ ਤੇ ਪਾਣੀ ਮੂੰਹ ਤੋਂ ਵਗਦੇ ਰਹਿਨ, ਏਸ ਤਰ੍ਹਾਂ ਵੀ ਥੋੜੀ ਜੇਹੀ ਹਵਾ ਅੰਦਰ ਜਾਂਦੀ ਹੈ, ਅਰ ਬਾਹਰ ਨਿਕਲਦੀ ਹੈ, ਪਰ ਜਦ ਪਾਣੀ ਵਗ ਜਾਵੇ, ਤਾਂ ਬਨਾਵਟੀ ਤੌਰ ਤੇ ਸਾਹ ਦੇਨਦਾ ਅਮਲ ਕਰੋ, ਗਰਮ ਕੱਪੜੇ, ਗਰਮ ਪਾਣੀ ਤੇ ਡਾਕਟਰ ਸਾਹਿਬ ਨੂੰ ਬੁਲਾਓ ॥

ਜੇ ਕੋਈ ਸੌੜੀ ਚੀਜ਼ ਗਲ ਵਿਚ ਏਨ੍ਹਨ ਨਾਲ ਸਾਹ ਰੁਕ ਕੇ ਬੇਹੋਸ਼ੀ ਹੋ ਜਾਵੇ ਤਾਂ:—

**ਇਲਾਜ—** ਇਹ ਹੈ, ਸੌੜੀ ਚੀਜ਼ ਨੂੰ ਝਟ ਪਟ ਵੱਢ ਦੇਵੋ, ਅਰ ਸਾਹ ਦੇਨ ਦਾ ਅਮਲ ਸ਼ੁਰੂ ਕਰੋ ॥

ਕਦੇ ਕੋਈ ਚੀਜ਼ ਸੰਘ ਵਿੱਚ ਫਸ ਜਾਂਦੀ ਹੈ ਤੇ ਸਾਹ ਰੁਕ ਜਾਂਦਾ ਹੈ ॥

**ਇਲਾਜ—** ਮੂੰਹ ਨੂੰ ਜ਼ੋਰਨਾਲ ਖੋਲ੍ਹਕੇ ਉਸਦੇ ਅੰਦਰ ਉਂਗਲੀ ਦੂਰ ਤੋੜੀ ਪਾਓ, ਅਰ ਚੀਜ਼ ਨੂੰ ਕੱਢਨ ਦਾ ਜਤਨ ਕਰੋ, ਜੇ ਏਸ ਤਰ੍ਹਾਂ ਕੇ ਸ਼ੁਰੂ ਹੋ ਜਾਵੇ ਤਾਂ ਬਹੁਤ ਹੀ ਚੰਗਾ ਹੈ, ਜੇ ਏਸਤਰ੍ਹਾਂ ਫ਼ਾਇਦਾ ਨ ਹੋਵੇ, ਤਾਂ ਸਿਰਨੂੰ ਅੱਗੇ ਵੱਲ ਨੀਵਾਂ ਕਰੋ ਅਰ ਦੋਹਵਾਂ ਮੋਢਿਆਂ ਦੀਆਂ ਹੱਡੀਆਂ ਦੇ ਵਿਚਾਲੇ ਠੋਕੋ, ਜਦ ਚੀਜ਼ ਨਿਕਲ ਜਾਏ ਤਾਂ ਸਾਹ ਦੇਨ ਦਾ ਤ੍ਰੀਕਾ ਕਰੋ ॥

## ਫਾਂਸੀ

ਮੁਰਦੇ ਨੂੰ ਉੱਚਾ ਕਰੋ, ਤਾਕਿ ਖਿੱਚ ਘੱਟ ਹੋ ਜਾਵੇ, ਅਰ ਲਾਹਕੇ ਸਾਹ ਦਾ ਅਮਲ ਕਰੋ ॥

ਧੂੰ ਜਾਂ ਗੈਸ ਨਾਲ ਜਦ ਸਕਤਾ ਹੋ ਜਾਵੇ, ਤਾਂ ਉਸਨੂੰ ਬਾਹਰ ਤਾਜ਼ਾ ਹਵਾ ਵਿੱਚ ਲਿਆਓ, ਕੱਪੜੇ ਢਿੱਲੇ ਕਰੋ, ਛਾਤੀ ਤੇ ਗਿੱਲੇ ਕੱਪੜੇ ਨਾਲ ਮਾਰੋ, ਅਰ ਏਸਤਰ੍ਹਾਂ ੧੫ ਮਿੰਟ ਕਰਨ ਨਾਲ ਜੇ ਹੋਸ਼ ਨ ਆਵੇ ਤਾਂ ਸਾਹ ਦੇਵੋ, ਜੇ ਕਿਸੇ ਧੂੰ ਵਾਲੇ ਅੰਦਰ ਜਾਨਾ ਜ਼ਰੂਰੀ ਹੈ, ਤਾਂ ਮੂੰਹ ਤੇ ਨੱਕ ਅੱਗੇ ਗਿੱਲਾ ਰੁਮਾਲ ਰੱਖ ਲਵੋ, ਉਸਦੇ ਅੰਦਰ ਹੌਲੀ ਹੌਲੀ ਜਾਵੋ, ਅਰ ਸਿਰ ਨੂੰ ਨੀਵਾਂ ਰੱਖ, ਸਗੋਂ ਜ਼ਿਮੀ ਤੇ ਲੇਟ ਕੇ ਜਾਓ ਅਰ ਅੰਦਰ ਤਾਜ਼ਾ ਹਵਾ ਵੜਨ ਦੀ ਤਦਬੀਰ ਕਰੋ ॥

ਜੇ ਕੋਈ ਆਦਮੀ ਬਹੁਤ ਗਰਮ ਪਾਣੀ ਜਾਂ ਚਾਹ ਪੀ ਜਾਵੇ ਤਾਂ ਉਸਦੀ ਧੌਨ ਦੇ ਸਾਮ੍ਹਨੇ ਇਕ ਟੋਟਾ ਫਲਾਲੈਨ ਜਾਂ ਸਪੰਜ ਗਰਮ ਪਾਣੀ ਵਿੱਚ ਭਿਉਂਕੇ ਰੱਖੋ, ਅਰ ਬਿਮਾਰ ਨੂੰ ਅੱਗ ਅੱਗੇ ਬਠਾਓ। ਬਰਫ਼ ਜੇ ਨ ਲੱਭੇ ਤਾਂ ਠੰਢਾ ਪਾਣੀ ਪੀਣ ਵਾਸਤੇ ਦੇਵੋ, ਜ਼ੈਤੂਨ ਦਾ ਤੇਲ ਜਾਂ ਸਲਾਮਾ ਤੇਲ ਦੋ ਡਰਾਮ (੧੨੦ ਰੱਤੀ) ਥੋੜਾ ਥੋੜਾ ਦੇਨ ਨਾਲ ਅਰਾਮ ਆ ਜਾਵੇਗਾ ॥

# ਜ਼ੈਹਰ ਅਥਵਾ ਵਿਖ

ਜੇ ਝਟ ਪਟ ਰੋਟੀਦੇ ਪਿੱਛੋਂ ਸਰੀਰ ਦੁਖਦਾ ਮਲੂਮ ਹੋਵੇਤਾਂ ਸ਼ਕ ਹੋ ਸ-ਕਦਾ ਹੈ ਕਿ ਰੋਟੀ ਵਿੱਚ ਕੁਝ ਜ਼ੈਹਰ ਵਾਲੀ ਚੀਜ਼ ਰਲੀ ਹੋਈ ਹੈ,ਡਾਕਟਰ ਜੀ ਨੂੰ ਝਟ ਖ਼ਬਰ ਘੱਲੋ,ਜੇ ਬਿਮਾਰ ਹੋਸ਼ ਵਿੱਚ ਹੈ, ਤਾਂ ਉਸਨੂੰ ਦੁੱਧ ਦੇਵੋ ਕਿਉਂਕਿ ਦੁੱਧ ਮੇਧੇ ਦੇ ਅੰਦਰ ਜੰਮ (ਫਿਟ) ਕੇ ਜ਼ੈਹਰ ਨੂੰ ਲਪੇਟ ਲਵੇਗਾ ਅਰ ਕੈ ਕ-ਰਾਨ ਨਾਲ ਜ਼ੈਹਰ ਬਾਹਰ ਆ ਜਾਵੇਗੀ, ਮਲਾਈ ਅਰ ਆਟੇ ਨੂੰ ਰਲਾ ਕੇ ਬੀ ਦੇਂਦੇ ਹਨ, (੨) ਅੰਡੇ ਮੁਰਗੀ ਦੇ ੨ ਲੇਕੇ ਉਸਨੂੰ ਫੇਹ ਕੇ ਪਾਣੀ ਜਾਂ ਦੁੱਧਵਿੱਚ ਦੇਂਦੇ ਹਨ, ਏਹਦਾ ਮਤਲਬ ਵੀ ਏਹ ਹੈ ਕਿ ਅੰਦਰ ਜੰਮ ਕੇ ਜ਼ੈਹਰ ਨੂੰ ਲਪੇਟ ਲਵੇ, (੩) ਜ਼ੈਤੂਨ ਦਾ ਤੇਲ, ਅਲਸੀ ਜਾਂ ਸਲਾਮਾ ਦਾ ਤੇਲ ਪਿਆਨਾ ਚਾਹੀਦਾ ਹੈ, ਇਹਦੇ ਨਾਲ ਜ਼ੈਹਰ ਕਰਕੇ ਬਨੇ ਹੋਏ ਜ਼ਖ਼ਮ ਚਰਬ ਹੋਜਾਂਦੇਹਨ ਅਰ ਬਿਮਾਰ ਨੂੰ ਠੰਡ ਪੈਂਦੀ ਹੈ, (੪) ਚਾਹ (੫) ਕੈ ਕਰਾਈ ਜਾਵੇ ਪਰ ਜੇ ਉਸਦੇ ਮੂੰਹ ਅਰ ਹੋਠਾਂ ਤੋਂ ਏਹ ਪਤਾ ਲਗੇ ਕਿ ਤੇਜ਼ਾਬ ਦਿੱਤੀ ਗਈ ਹੈ ਤਾਂ ਕੈ ਨਹੀਂ ਕਰਾਨੀ ਚਾਹੀਦੀ, ਕੈ ਵਾਸਤੇ ਇਕ ਚਮਚਾ ਓਹਰ, ਗਰਮ ਪਾਣੀ ਇਕ ਗਲਾਸ ਵਿੱਚ ਪਾਕੇ ਦੇਵੋ, ਜਾਂ ਲੂਣ,ਅਰ ਜੇ ਬੱਚਾ ਹੋਵੇ ਤਾਂ ਇਕ ਛੋਟਾ ਚਮਚਾ **ਵਾਈਨਮ ਇਪੀਕਕ** ੫-੧੫ ਮਿੰਟ ਪਿੱਛੋਂ ਦੇਵੋ, ਅਰ ਸੰਘ ਵਿੱਚ ਉਂਗਲੀ ਜਾਂ ਖੰਭ ਮਾਰੋ, ਅਰ ਜੇ ਇਹ ਖਿਆਲ ਹੋਵੇ ਕਿ ਤੇਜ਼ਾਬ ਪੀਤਾਹੈ ਤਾਂ ਖਾਰੀ ਚੀਜ਼ ਦੇਨੀ ਚਾਹੀਦੀਹੈ,ਅਰ ਜੇ ਖਾਰੀ ਚੀਜ਼ ਦਾ ਸ਼ੁਬਹ ਹੋਵੇ ਤਾਂ ਤੇਜ਼ਾਬ ਪਾਣੀ ਵਿੱਚ ਰਲਾ ਕੇ ਦੇਵੋ, ਇਨ੍ਹਾਂ ਹਾਲਤਾਂ ਵਿੱਚ ਬਾਕੀ ਦੀ ਰੋਟੀ ਤੇ ਕੈ ਆਦਿ ਨੂੰ ਸਾਂਭ ਕੇ ਰੱਖੋ।

**ਜ਼ਰੂਰੀ ਇਲਾਜ**—ਜੇ ਬਿਮਾਰ ਜ਼ੈਹਰ ਖਾਕੇ ਸੌਨਾ ਚਾਹੇ ਤਾਂ ਉ-ਸਨੂੰ ਜਗਾਂਦੇ ਰਹੋ ਅਰ ਜੇ ਮੂੰਹ ਅਰ ਹੋਠਾਂ ਤੇ ਕੋਈ ਨਸ਼ਾਨੀ ਨਹੀਂ ਤਾਂ ਕੈ ਕਰਾਓ ਅਰ ਪੀਨ ਵਾਸਤੇ ਦੁੱਧ, ਅੰਡਾ, ਤੇਲ (ਜੇ ਫਾਸਫੋਰਸ ਨ ਹੋਵੇ) ਅਰ ਪਿੱਛੋਂ ਚਾਹ ਦੇਵੋ।

ਜੇ ਮੂੰਹ ਅਰ ਹੋਠ ਵਿੱਚ ਤੇਜ਼ਾਬ ਦਾ ਨਿਸ਼ਾਨ ਹੈ ਤਾਂ ਕੈ ਨ ਕਰਾਓ ਬਾਕੀ ਸਾਰੀਆਂ ਚੀਜ਼ਾਂ ਦੇਵੋ॥

## ਖ਼ਾਸ ਜ਼ੈਹਰ ਅਰ ਉਨ੍ਹਾਂ ਦੀਆਂ ਨਸ਼ਾਨੀਆਂ

**ਨੀਂਦ ਲਿਆਵਨ ਵਾਲੀਆਂ**—ਅਫੀਮ ਜਾਂ ਉਸਦਾ ਕੋਈ ਮਿਲਾਵਟ ਅਥਵਾ ਮਾਰਫੀਆ ਆਦਿ॥

**ਨਸ਼ਾਨੀਆਂ**—ਨੀਂਦ ਜੋੜ੍ਹੀ ਬਹੁਤੀ ਹੋਂਦੀ ਜਾਂਦੀ ਹੈ, ਕਿ ਬਿਮਾਰ ਘੁਰਾੜੇ ਲੈਨ ਲਗਦਾ ਹੈ, ਅਰ ਜਾਗ ਨਹੀਂ ਸਕਦਾ, ਅਰ ਜਾਨ ਨਿਕਲਨ

ਵਰਗੀ ਹਾਲਤ ਹੋਜਾਂਦੀ ਹੈ, ਅੱਖ ਦੀਆਂ ਧੀਰੀਆਂ ਸੁਕੜੀਆਂ ਹੋਈਆਂ ਅਰ ਰੋਸ਼ਨੀ ( ਚਾਨਨ ) ਦਾ ਕੋਈ ਅਸਰ ਨਹੀਂ ਹੁੰਦਾ, ਚੇਹਰਾ ਪੀਲਾ ਅਰ ਸ੍ਰੀਰ ਠੰਡਾ ਅਰ ਮੂੰਹ ਤੋਂ ਬੂ ਅਫ਼ੀਮ ਦੀ ਆਂਵਦੀ ਹੈ ॥

**ਇਲਾਜ**–ਕੈ ਕਰਾਨ ਵਾਲੀ ਦਵਾਈ ਨਾਲ ਕੈ ਕਰਾਓ, ਬਿਮਾਰ ਨੂੰ ਜਗਾਈ ਰੱਖੋ, ਜੇ ਬੀਮਾਰ ਬਿਲਕੁਲ ਬੇਹੋਸ਼ ਹੋਵੇ, ਤਾਂ ਕੈ ਕਰਾਨ ਵਾਲੀ ਕੋਈ ਦਵਾਈ ਨਹੀਂ ਦੇਨੀ ਚਾਹੀਦੀ, ਬਿਮਾਰ ਨੂੰ ਟੋਹ ਕੇ ਜਗਾਈ ਰੱਖੋ, ਉਸਦੇ ਮੂੰਹ, ਧੋਨ, ਛਾਤੀ ਤੇ ਗਿੱਲ ਤੌਲੀਏ ਮਾਰਦੇ ਰਹਵੋ ਤਾਕਿ ਉਹ ਜਾਗਦਾ ਰਹੇ, ਅਰ ਕਾਲੀ ਕਾਫ਼ੀ ਪੀਨ ਨੂੰ ਦੇਵੋ, ਪੈਰਾਂ ਨੂੰ ਤੱਲਿਆਂ ਤੇ ਜੁੱਤੀ ਮਾਰੋ, ਨਹੀਂ ਤੇ ਉਸਨੂੰ ਸਾਹ ਦੇਨ ਦੀ ਤਦਬੀਰ ਕਰੋ ।

## ਸਾੜਨ ਵਾਲੀਆਂ ਅਥਵਾ ਤੇਜ਼ ਜ਼ੈਹਰਾਂ

ਤੇਜ਼ਾਬ ਅਤ ਖਾਰ ਇਹ ਦੋ ਕਿਸਮਾਂ ਵੱਖਰੀਆਂ ਵੱਖਰੀਆਂ ਹਨ ॥

**ਤੇਜ਼ਾਬ**–ਏਸ ਮੁਲਕ ਵਿੱਚ ਇਹ ਘੱਟ ਵਰਤੀਂਦੀ ਹੈ, ਪਰ ਮੋਚੀ ਲੋਕ **ਅਗਜ਼ੇਲਕਐਸਡ**–Oxalic acid ਵਰਤਦੇ ਹਨ, ਕਾਰਬਾਲਕ-ਐਸਡ ਸਲਫਿਊਰਕਐਸਡ ( ਗੰਧਕ ਦਾ ਤੇਜ਼ਾਬ ) ਨਾਇਟਰਕਐਸਡ ( ਸ਼ੋਰੇ ਦਾ ਤੇਜ਼ਾਬ ) ਹਾਈਡਰੋਕਲੋਰਕਐਸਡ ( ਲੂਣ ਦਾ ਤੇਜ਼ਾਬ ) ਇਹ ਸਾਰੀਆਂ ਤੇਜ਼ਾਬ ਦੀਆਂ ਕਿਸਮਾਂ ਹਨ ॥

**ਨਸ਼ਾਨੀਆਂ**–ਮੂੰਹ, ਸੰਘ ਤੇ ਮੇਧੇ ਵਿੱਚ ਸੜਤ, ਹੋਠਾਂ ਤੇ ਚਿੱਟੇ ਦਾਗ਼, ਪੀਲੇ ਜਾਂ ਕਾਲੇ ਉਬਾਸੀ ਅਰ ਕੈ, ਕਮਜ਼ੋਰੀ, ਸਕਤਾ, ਸਾਂਸ ਬੰਦ, ਜੋ ਕਾਰਬਾਲਕਐਸਡ ਖਾਧਾ ਹੋਵੇ ਤਾਂ ਉਸਦੀ ਬੂ ਤੋਂ ਮਲੂਮ ਹੋ ਜਾਵੇਗਾ ॥

**ਇਲਾਜ**––ਮੂੰਹ ਨੂੰ ਚੂਨੇ ਦੇ ਪਾਣੀ ਨਾਲ ਖ਼ੂਬ ਅਛੀ ਤਰ੍ਹਾਂ ਸਾਫ਼ ਕਰੋ, ਜਾਂ ਕਿਸੇ ਹੋਰ ਖਾਰੇ ਪਾਣੀ ਨਾਲ, ਖੜੀਆ ਮਿੱਟੀ ਪਾਕੇ ਪਲਸਤ੍ਰ ਨੂੰ ਤੋੜ ਕੇ ਪਾਣੀ ਜ਼ੈਤੂਨ ਦਾ ਤੇਲ ਜਾਂ ਦੁੱਧ ਦੇਵੋ, ਠੰਡ ਪਾਨ ਵਾਲੀਆਂ ਚੀਜ਼ਾਂ ਅਥਵਾ **ਕਸ਼ਕ** ਜੌਂ ਦੁੱਧ, ਆਦਿ ਅਰ ਅੰਡਾ ॥

**ਖਾਰੀ ਚੀਜ਼ਾਂ**––ਕਾਸਟਕ ਪੋਟਾਸ਼ ਜਾਂ ਕਾਸਟਕ ਸੋਡਾ, ਅਥੋਜ਼ ਅਥਵਾ ਵਰੀ ਚੂਨਾ, ਐਮੋਨੀਆਂ ਇਹ ਸਾਰੀਆਂ ਜ਼ੈਹਰਾਂ ਹਨ, ਇਨ੍ਹਾਂ ਦੀਆਂ ਨਸ਼ਾਨੀਆਂ ਉਤਲੀ ਵਰਗੀ ਹੈ, ਅਰ ਬੋਤਲ ਦੇ ਵੇਖਣ ਬਗੈਰ ਮਲੂਮ ਨਹੀਂ ਹੋ ਸਕਦਾ, ਕਿ ਉਸਨੇ ਕੀ ਖਾਧਾ ॥

**ਇਲਾਜ**—ਮੂੰਹ ਨੂੰ ਤੇਜ਼ਾਬ ਵਾਲੇ ਪਾਣੀ ਨਾਲ ਧੋਂਦੇ ਰਵੇ ਅਥਵਾ ਖਟਿਆਈ ਨਿੰਬੂ ਜਾਂ ਸਿਰਕੇ ਵਿੱਚ ਪਾਣੀ ਪਾਕੇ ਮੂੰਹ ਨੂੰ ਅੱਛੀ ਤਰ੍ਹਾਂ ਸਾਫ ਕਰੇ ਪਿੱਛੋਂ ਦੁੱਧ, ਜ਼ੈਤੂਨ ਦਾ ਤੇਲ, ਅਲਸੀ ਦਾ ਤੇਲ ਜਾਂ ਅੰਡਾ ਦੇਵੇ ॥

## ਖਰਾਸ਼ ਕਰਨ ਵਾਲੀਆਂ ਧਾਂਤੀ ਜ਼ੈਹਰਾਂ

**ਸੰਖੀਆ** Arsenic ਪਾਰਾ Mercury ਸੁਰਮੇ ਦੇ ਮਿਲਾਵਟਾਂ ਅਥਵਾ ਟਾਰ ਟਾਰ ਐਮੇਟਕ, ਸਿੱਕੇ ਦੀ ਸ਼ੂਗਰ ਆਫ਼ ਲੈਂਡ, ਤ੍ਰਾਮਾ, ਫਾਸਫੋਰਸ ਹੱਡੀਆਂ ਦਾ ਤੇਜ਼ਾਬ, ਜਿਧੇ ਨਾਲ ਚੂਹੇ ਮਾਰੇ ਜਾਂਦੇ ਹਨ ॥

**ਨਸ਼ਾਨੀਆਂ**— ਮੂੰਹ ਵਿੱਚ ਸੜਤ, ਸੁਆਦ ਕਸੈਲਾ, ਜੀ ਦਾ ਕੱਚਾ ਹੋਣਾ, ਅਰ ਕੈ, ਘਾਬਰਨਾ, ਤ੍ਰਾਮੇ ਦੇ ਜ਼ੈਹਰ ਵਿੱਚ ਕੈ ਸਾਵੀ ਅਰ ਫਾਸਫੋਰਸ ਵਿੱਚ ਕੈ ਅੰਧੇਰੇ ਵਿੱਚ ਚਮਕਦੀ ਦਿੱਸੇਗੀ, ਏਹਦੇ ਨਾਲ ਪਤਾ ਲੱਗ ਜਾਂਦਾ ਹੈ ॥

**ਇਲਾਜ**—ਕੈ ਨੂੰ ਵਧਾਓ, ਦੁੱਧ ਵਿੱਚ ਦੋ ਅੰਡੇ ਜਾਂ ਦੁੱਧ, ਜਾਂ ਅਲਸੀ ਦਾ ਤੇਲ ਆਦ ਅਰ ਕਮਜ਼ੋਰੀ ਦਾ ਇਲਾਜ ॥

**ਹੋਰ ਜ਼ੈਹਰ**—ਕੁਚਲੇ ਦਾ ਸਤ, ਕੌੜੇ ਬਦਾਮ ਜਾਂ ਉਨ੍ਹਾਂ ਦੀ ਮਿਲਾਵਟ ਧਤੂਰਾ ਜਾਂ ਉਸਦੀਆਂ ਕਿਸਮਾਂ, ਮਿੱਠਾ ਤੇਲੀਯਾ ਆਦਿ ॥

**ਨਸ਼ਾਨੀਆਂ**—ਸਾਰਿਆਂ ਜ਼ੈਹਰਾਂ ਦੀਆਂ ਵੱਖਰੀਆਂ ਵੱਖਰੀਆਂ ਨਸ਼ਾਨੀਆਂ ਹਨ, ਕੁਚਲੇ ਨਾਲ ਮੂੰਹ ਦਾ ਸਵਾਦ ਕੌੜਾ, ਬਾਂਹਵਾਂ ਲੱਤਾਂ ਵਿੱਚ ਕੜੱਲ ਆਦਿ ॥

ਕੌੜੇ ਬਦਾਮ ਦੇ ਤੇਲ ਤੇ ਮਿਲਾਵਟ ਜੇੜ੍ਹੇ ਤਸਵੀਰਾਂ ਖਿੱਚਨ ਵਾਲੇ ਵਰਤਦੇ ਹਨ, ਅਥਵਾ ਸਾਏਨਾਇਡ ਆਫ਼ ਪੋਟਾਸ਼ ਸਾਹ ਵਿੱਚ ਖ਼ਾਸ ਤਰ੍ਹਾਂ ਦੀ ਮੁਸ਼ਕ ਝਟ ਬੇਹੋਸ਼ੀ ਤੇ ਕਮਜ਼ੋਰੀ, ਧਤੂਰੇ ਵਿੱਚ ਬੇਹੋਸ਼ੀ, ਅੱਖ ਲਾਲ ਅਰ ਪੁਤਲੀ ਫੈਲੀ ਹੋਈ ॥

**ਇਲਾਜ**—ਕੈ ਝਟ ਪਟ ਕਰਾਓ ਜਦ ਸਾਹ ਬੰਦ ਹੋਣ ਲੱਗੇ ਤਾਂ ਬਨਾਵਟੀ ਸਾਹ ਦੇਵੋ, ਅਰ ਨਸ਼ਾਨੀਆਂ ਦਾ ਇਲਾਜ ਵੱਖਰਾ ਵੱਖਰਾ ਕਰੋ ॥

## ਖਾਸ ਸੱਟਾਂ

ਅੱਖ ਦੇ ਬਾਹਰ ਛੱਪਰ ਹਨ, ਜੇੜ੍ਹੇ ਅੱਖ ਨੂੰ ਹਰ ਵੇਲੇ ਗਿੱਲਾ ਰੱਖਦੇ ਹਨ, ਅਰ ਗ਼ੈਰ ਚੀਜ਼ ਤੋਂ ਬਚਾਂਦੇ ਹਨ, ਜੇ ਕੋਈ ਚੀਜ਼ ਅੱਖ ਦੇ ਅੰਦਰ ਲੰਘ ਜਾਏ, ਤਾਂ ਹੇਠਲਾ ਛੱਪਰ ਉਂਗਲੀ ਨਾਲ ਨੀਵਾਂ ਕਰਕੇ ਇਕ ਰੁਮਾਲ ਦਾ ਸਿਰਾ ਲਪੇਟ

ਕੇ ਅਰ ਗੋਲ ਵੱਤੀ ਬਨਾਕੇ ਉਸਨੂੰ ਗਿੱਲਾ ਕਰਕੇ ਕੱਢ ਲਵੇਂ, ਜੇ ਉਤਲੇ ਛੱਪਰ ਦ ਅੰਦਰ ਹੋਵ, ਤਾਂ ਉਸਨੂੰ ਉਲਟਾ ਕੇ ਕੱਢ ਲਵੋ ॥

ਜੇ ਕੋਈ ਚੀਜ਼ ਕੰਨ ਵਿੱਚ ਵੜ ਜਾਏ, ਤਾਂ ਉਸਨੂੰ ਆਪ ਕੱਢਨ ਦਾ ਜਤਨ ਨ ਕਰੋ, ਜੇ ਕਿਸੇ ਕੀੜੇ ਦਾ ਸ਼ੱਕ ਹੋਵੇ, ਤਾਂ ਮਿੱਠਾ ਤੇਲ ਕੰਨ ਵਿੱਚ ਭਰ ਦੇਵੋ, ਕੀੜਾ ਤਰਕੇ ਉਤੇ ਆ ਜਾਵੇਗਾ, ਫੇਰ ਕੱਢ ਲਵੋ, ਜੇ ਨੱਕ ਵਿੱਚ ਹੈ, ਤਾਂ ਦੂਜੀ ਨਾਸ ਵਿੱਚ ਨਸਵਾਰ ਚਾੜ੍ਹੋ ਜਾਂ ਉਸ ਪਾਸੇ ਉਂਗਲੀ ਨਾਲ ਦਬਾਕੇ ਜ਼ੋਰ ਨਾਲ ਬਾਹਰ ਹਵਾ ਕੱਢੋ ਜਾਂ ਦੂਜੇ ਪਾਸੇ ਪਚਕਾਰੀ ਕਰਨ ਨਾਲ ਚੀਜ਼ ਬਾਹਰ ਆ ਜਾਵੇਗੀ ॥

**ਦਿਲ ਦੇ** ਜ਼ਖਮ ਆਮ ਤੌਰ ਤੇ ਮੌਤ ਦਾ ਕਾਰਨ ਹੁੰਦੇ ਹਨ ਛਾਤੀ ਤੇ ਫਿਫੜੇ ਦੇ ਜ਼ਖਮ ਪਸਲੀ ਟੁੱਟਨ ਨਾਲ, ਗੋਲੀ ਲੱਗਨ ਨਾਲ, ਸੰਗੀਨ ਚਾਕੂ ਆਦਿ ਨਾਲ ਲੱਗਦੇ ਹਨ ॥

**ਨਸ਼ਾਨੀਆਂ**—ਸਾਹ ਦਾ ਔਖ ਨਾਲ ਆਵਨਾ, ਗਸ਼, ਖੰਗ ਨਾਲ ਲਹੂ ਲਾਲ ਤੇ ਝੱਗ ਵਾਲਾ, ਕਦੇ ਚੰਮ ਹੇਠਾਂ ਹਵਾ ਨਿਕਲਦੀ ਹੈ, ਕਦੇ ਛਾਤੀ ਦੇ ਅੰਦਰ, ਜਾਂ ਅੰਦਰ ਲਹੂ ਵਗਨ ਲੱਗ ਜਾਂਦਾ ਹੈ, ਅਰ ਛਾਤੀ ਦੇ ਅੰਦਰ ਜੰਮ ਜਾਵੇ, ਅਰ ਮੂੰਹ ਤੇ ਮੁਰਦਨੀ ਵਰਤ ਜਾਵੇ, ਸਾਹ ਹੌਲੀ ਹੌਲੀ, ਅੱਖਾਂ ਅੱਗੇ ਅਨ੍ਹੇਰਾ, ਨਬਜ਼ ਕਮਜ਼ੋਰ, ਉਬਾਸੀਆਂ, ਬੇਹੋਸ਼ੀ, ਜਾਂ ਖਿਆਲਾਂ ਦਾ ਪੂਰੇ ਹੋਣਾਂ ॥

**ਇਲਾਜ**—ਬਿਮਾਰ ਨੂੰ ਚਿੱਤ ਲਟਾਕੇ, ਸਿਰ ਉਸਦਾ ਨੀਵਾਂ ਰੱਖ, ਬਰਫ ਚੂਪਨ ਵਾਸਤੇ, ਜ਼ਖਮ ਉੱਤੇ ਬਰਫ ਲਾਓ, ਮਕਾਨ ਠੰਡਾ, ਬਿਮਾਰ ਨੂੰ ਜ਼ਖਮ ਵਾਲੇ ਪਾਸੇ ਲਟਾਓ, ਜੇ ਪਸਲੀ ਟੁੱਟਨ ਨਾਲ ਫਿਫੜੇ ਵਿੱਚ ਜ਼ਖਮ ਹੋ ਗਿਆ ਹੋਵੇ, ਤਾਂ ਪੱਟੀ ਨਾ ਬੰਨ੍ਹੋ, ਕਿਉਂਕਿ ਉਸਦੇ ਨਾਲ ਬਹੁਤਾ ਲਹੂ ਨਿਕਲਨ ਦਾ ਡਰ ਹੈ, ਜੇ ਨਿਰਾ ਬਾਹਰ ਜ਼ਖਮ ਹੈ, ਤਾਂ ਸਾਫ ਪੱਟੀ ਬੰਨ੍ਹ ਦੇਵੋ। ਪੇਟ ਦੇ ਸਾਮ੍ਹਨੇ ਜੇ ਕੋਈ ਜ਼ਖਮ ਸਿੱਧਾ ਉਪਰੋਂ ਹੇਠਾਂ ਨੂੰ ਹੈ, ਤਾਂ ਬਿਮਾਰ ਨੂੰ ਸਿੱਧਾ ਲਿਟਾ ਦੇਵੇ, ਅਰ ਜ਼ਖਮ ਤੇ ਸਾਫ ਪੱਟੀ ਬੰਨ੍ਹ ਦੇਵੋ, ਜੇ ਜ਼ਖਮ ਸੱਜਿਓਂ ਖੱਬੇ ਹੈ, ਤਾਂ ਗੋਡਿਆਂ ਨੂੰ ਨੀਵਾਂ ਕਰੋ, ਤਾਕਿ ਉੱਪਰਦੇ ਰੇਸ਼ੇ ਨਰਮ ਰਹਿਨ, ਅਰ ਮੋਢੇ ਨੂੰ ਉੱਚਾ ਕਰੋ, ਤਾਕਿ ਜ਼ਖਮ ਦੇ ਕੰਢੇ ਮਿਲ ਜਾਵਨ, ਫਿਰ ਉਸਤੇ ਇਕ ਗੱਦੀ ਰੱਖਕੇ ਪੱਟੀ ਨਾਲ ਬੰਨ੍ਹ ਦੇਵੇ, ਜੇ ਕੋਈ ਅੰਦਰ ਦਾ ਹਿੱਸਾ ਜ਼ਖਮ ਤੋਂ ਬਾਹਰ ਨਿਕਲਿਆ ਹੋਵੇ, ਤਾਂ ਮੋਢਿਆਂ ਨੂੰ ਉੱਚਾ ਕਰੋ, ਗੋਡਿਆਂ ਨੂੰ ਨੀਵਾਂ ਕਰੋ, ਅਰ ਧੁਲਾ ਕੱਪੜਾ ਤੱਤੇ ਪਾਣੀ ਵਿਚ ਭਿਉਂਕੇ ਓਹਦੇ ਦੁਆਲੇ ਲਪੇਟ ਦੇਵੋ, ਜਦ ਤੋੜੀ ਡਾਕਟਰ ਹਾਜ਼ਰ ਨ ਆਵਨ ॥

ਜੇ ਕੋਈ ਜ਼ਖਮ ਹੋਰ ਕਿਸੇ ਅੰਦਰਲੇ ਅੰਗ ਨੂੰ ਅੱਪੜੇ ਤਾਂ ਉਸ ਤੋਂ ਲਹੂ ਨਿਕਲ ਕੇ ਢਿੱਡ ਦੇ ਅੰਦਰ ਜੰਮ ਜਾਵੇਗਾ, ਜੇਹਦੇ ਨਾਲ ਅੰਦਰ ਲਹੂ

ਵਗਨ ਦੀਆਂ ਨਸ਼ਾਨੀਆਂ ਹੋਨਗੀਆਂ ॥

**ਮੇਧਾ**—ਕੌਡੀ ਥੱਲੇ ਹੁੰਦਾ ਹੈ, ਜੇ ਉਸਨੂੰ ਜ਼ਖਮ ਲੱਗੇ, ਤਾਂ ਕਮਜ਼ੋਰੀ ਕੈ ਤੇ ਉਬਾਸੀਆਂ, ਅਰ ਉਸਦੇ ਵਿੱਚ ਕਾਲੇ ਰੰਗ ਦਾ ਲਹੂ ॥

**ਇਲਾਜ**—ਬਿਮਾਰ ਨੂੰ ਚਿਤ ਲਿਟਾਓ, ਕੌਡੀ ਤੇ ਬਰਫ਼ ਰੱਖੋ, ਅੰਦਰ ਕੋਈ ਦਵਾਈ ਨ ਦੇਵੇ ॥

**ਜਿਗਰ (ਕਲੇਜਾ)**—ਏਹ ਸੱਜੇ ਪਾਸੇ ਪਸਲੀਆਂ ਦੇ ਅੰਦਰ ਹੈ, ਏਨੇ ਸੱਟ ਲੱਗਨ ਨਾਲ ਪਸਲੀ ਟੁੱਟਕੇ ਜਿਗਰ ਨੂੰ ਸੱਟ ਲੱਗ ਸਕਦੀ ਹੈ, ਜਾਂ ਕਿਸੇ ਨੋਕਦਾਰ ਤੇਜ਼ ਹਥਿਆਰ ਨਾਲ, ਜਾਂ ਬੰਦੂਕ ਦੀ ਗੋਲੀ ਨਾਲ ਏਸ ਅੰਜ ਦੇ ਜ਼ਖਮ ਦਾ ਵੱਡਾ ਖ਼ਤਰਾ ਲਹੂ ਵਗਨ ਦਾ ਹੁੰਦਾ ਹੈ, ਜੇੜ੍ਹਾ ਪੇਟ ਵਿੱਚ ਜਮਾ ( ਕੱਠਾ ) ਹੋ ਜਾਂਦਾ ਹੈ, ਸੱਟ ਨਾਲ ਪੀੜ,ਸੋਜ, ਅਰ ਅੰਦਰ ਲਹੂ ਵਗਨ ਦੀਆਂ ਨਸ਼ਾਨੀਆਂ ॥

**ਇਲਾਜ**—ਬਿਮਾਰ ਨੂੰ ਚਿਤ ਲਿਟਾਓ, ਬਰਫ਼ ਖਾਨ ਨੂੰ ਅਰ ਬਾਹਰ ਲਾਉਨ ਨੂੰ, ਬਿਮਾਰ ਨੂੰ ਸੱਜੇ ਪਾਸੇ ਲਿਟਾਓ ॥

**ਤਿਲੀ**—ਇਹ ਪੇਟ ਦੇ ਉੱਪਰ ਦੇ ਹਿੱਸੇ ਵਿੱਚ ਖੱਬੇ ਪਾਸੇ ਹੁੰਦੀ ਹੈ ਪਸਲੀਆਂ ਦੇ ਹੇਠਾਂ, ਏਹਦੇ ਵਿੱਚ ਵੀ ਜਿਗਰ ਵਾਂਗਰ ਖਤਰਾ ਹੁੰਦਾ ਹੈ, ਅਰ ਇਲਾਜ ਵੀ ਓਹੀ ਹੈ, ਬਿਮਾਰ ਨੂੰ ਖੱਬੇ ਪਾਸੇ ਲਿਟਾਓ, ਏਹਦੇ ਨਾਲ ਆਦਮੀ ਝੱਟ ਪਟ ਮਰ ਜਾਂਦਾ ਹੈ ॥

**ਆਂਦਰਾਂ ਦੇ ਜ਼ਖਮ**—ਨਸ਼ਾਨੀਆਂ—ਅੰਦਰ ਲਹੂ ਵਗਨਾ ਕਮਜ਼ੋਰੀ ਪਾਖਾਨੇ ਦਾ ਪੇਟ ਦੇ ਅੰਦਰ ਨਿਕਲ ਜਾਨਾ ॥

**ਇਲਾਜ**—ਬਿਮਾਰ ਨੂੰ ਚਿਤ ਲਿਟਾਓ, ਅਰ ਹਿੱਲਨ ਨਾ ਦੇਵੇ ਇਕ ਵੱਡੀ ਗੱਦੀ ਫਲਾਲੈਨ ਜਾਂ ਰੂੰ ਦੀ ਬਨਾਕੇ ਉੱਥੇ ਰੱਖਕੇ ਤੌਲੀਏ ਨਾਲ ਬੰਨ੍ਹ ਦੇਵੋ, ਅਰ ਸੂਈ ਨਾਲ ਕੈਮ ਕਰ ਦੇਵੋ ॥

**ਗੁਰਦਾ**—ਏਹ ਦਹਵੀਂ ਪਾਸੀਂ ਲੱਕ ਵਿੱਚ ਹੁੰਦੇ ਹਨ, ੧੧, ੧੨ ਪਸਲੀ ਦੇ ਅੰਦਰ, ਜ ਏਹ ਪਸਲੀਆਂ ਗੋਲੀ ਆਦਿ ਨਾਲ ਟੁੱਟ ਜਾਵਨ, ਤਾਂ ਪੇਸ਼ਾਬ ਨਾਲ ਲਹੂ ਵਗ ਪੈਂਦਾ ਹੈ, ਪੀੜ ਤੇ ਕਦੇ ਸੋਜ ॥

**ਮਸਾਨਾ** ਹੇਠਾਂ ਪੇਡੂ ਵਿੱਚ ਹੁੰਦਾ ਹੈ, ਅਰ ਲੱਕ ਦੀ ਹੱਡੀ ਟੁੱਟਨ ਨਾਲ ਏਹਨੂੰ ਸੱਟ ਅੱਪੜ ਸਕਦੀ ਹੈ ॥

**ਨਸ਼ਾਨੀ**—ਜਾਂ ਪਿਸ਼ਾਬ ਬੰਦ, ਜੇ ਆਵੇ, ਤਾਂ ਲਹੂ ਨਾਲ ਰਲਿਆ ਹੋਵੇ॥

**ਇਲਾਜ**—ਗੁਰਦਾ ਤੇ ਮਸਾਨਾ, ਜਦ ਤੋੜੀ ਡਾਕਟਰ ਹੋਰੀ ਨ ਆਵਨ ਟਕੋਰ ਅਰ ਬਿਮਾਰ ਨੂੰ ਲਿਟਾ ਦੇਵੇ ॥

**ਫਿਤਕ**—ਜਿਨੂੰ ਪੰਜਾਬੀ ਵਿੱਚ **ਨਲ ਉਤਰਨਾ** ਆਖਦੇ ਹਨ ਏਹਦੇ ਵਿੱਚ ਅੰਦਰ ਦਾ ਟੋਟਾ ਪੇਟ ਤੋਂ ਬਾਹਰ ਹੋ ਜਾਂਦਾ ਹੈ ਅਰ ਇਹ ਬਿਮਾਰੀ ਨਲਾਂ ਵਿੱਚ ਹੁੰਦੀ ਹੈ, ਅੱਚਨਚੇਤ ਉੱਥੇ ਵਰਮ, ਦਰਦ, ਜੀ ਦਾ ਕੱਚਾ ਹੋਨਾ ਹੋਵੇ, ਤਾਂ ਝੱਟ ਪੱਟ ਡਾਕਟਰ ਸਾਹਿਬ ਨੂੰ ਵਖਾਓ, ਬਿਮਾਰ ਨੂੰ ਚਿਤ ਲਿਟਾਓ, ਅਰ ਠੰਡਾ ਪਾਣੀ ਜਾਂ ਬਰਫ਼ ਉੱਤੇ ਲਾਓ ॥

## ਪੱਟੀ ਲਾਵਨ ਦੀ ਜਾਚ

ਐਸਮਾਰਕ ਸਾਹਿਬ ਦਾ ਤਿੰਨਾਂ ਗੁੱਠਾਂ ਦਾ ਰੁਮਾਲ ਉਤੇ ਦੱਸਿਆ ਗਿਆ ਹੈ, ਜੇੜ੍ਹਾ ਹਰ ਥਾਂ ਲਗ ਸਕਦਾ ਹੈ ॥

ਸਿਰ ਤ ਓਹਦਾ ਹੇਠਲਾ ਸਿਰਾ ਕੋਈ ਡੇਢ ਇੰਚ ਮੋੜਕੇ ਐਸ ਤ੍ਰਾਂ ਰੱਖੋ, ਕਿ ਮੋੜਿਆ ਹੋਇਆ ਕੰਢਾ ਮੱਥੇ ਤੇ, ਤੇ ਠੰਢਾ ਸਿਰ ਦੇ ਪਿੱਛੇ ਹੋਵੇ, ਫੇਰ ਦੋ ਸਿਰੇ ਸਿਰ ਦੇ ਪਿੱਛੇ ਅਰ ਕੰਨ ਦੇ ਉੱਤੋਂ ਲੈ ਜਾਓ ਸਿਰ ਦੇ ਪਿੱਛੇ ਸਿਰੇ ਬਦਲ ਲਵੋ, ਹੁਨ ਦੋਵੇਂ ਸਿਰੇ ਮੱਥੇ ਤੇ ਲਿਆਕੇ ਗੰਢ ਦੇ ਦੇਵੋ, ਜੇੜ੍ਹਾ ਤ੍ਰਿਕੋਨਾ ਸਿਰਾ ਪਿੱਛੇ ਲਟਕਦਾ ਸੀ ਹੁਨ ਉਸਨੂੰ ਸਿਰ ਵੱਲ ਮੋੜਕੇ ਇਕ ਸੂਈ ਲਾ ਦੇਵੋ ॥



ਏਸ ਪੱਟੀ ਨੂੰ ਲਾਵਨ ਵੇਲੇ ਯਾਦ ਰਹੇ ਕਿ ਭਰਵੱਟਿਆਂ ਦੇ ਉੱਤੋਂ ਪੱਟੀ ਰੱਖਕੇ ਕੰਨ ਦੇ ਉੱਤੋਂ ਲੰਘਾਓ, ਕੰਨ ਨੂੰ ਬੰਦ ਨ ਕਰੋ, **ਮੱਥਾ**

ਸਿਰ ਦੇ ਸੱਜੇ ਅਰ ਖੱਬੇ ਪਾਸੇ, ਅੱਖ, ਗਲ ਜਾਂ ਜੇੜ੍ਹਾ ਗੋਲ ਥਾਂ ਹੋਵੇ, ਅਥਵਾ ਪੱਟੀ ਇਸਤੇ ਛੋਟੀ (ਚੌੜੀ ਨ ਹੋਵੇ) ਤੈਹ ਦੀ ਪੱਟੀ ਲਾਓ, ਅਰ ਉਸ ਦਾ ਵਿਚਾਲਾ ਥਾਂ ਜ਼ਖਮ ਤੇ ਰੱਖਕੇ ਕੰਢਾ ਦੁਆਲਿਓਂ ਫੇਰਕੇ ਜ਼ਖਮ ਤੇ ਗੰਢ ਦੇਵੋ ॥

ਪੱਟੀ ਦਾ ਵਿਚਾਲਾ ਹਿੱਸਾ ਜ਼ਖਮ ਵਾਲੇ ਮੌਢੇ ਤੇ ਰੱਖੋ, ਅਰ ਤਿੰਨਾਂ ਗੁੱਠਾਂ ਵਾਲਾ ਕੰਢਾ ਧੌਣ ਵੱਲ, ਹੁਨ ਪੱਟੀ ਨੂੰ ਮੋੜਕੇ ਬਾਂਹ ਦੇ ਵਚਾਲੇ ਦੇ ਦੁਆਲੇ

ਲਿਆਓ ਅਰ ਬੰਨ੍ਹ ਦੇਵੋ, ਇਕ ਦੂਜੇ ਰੁਮਾਲ ਨੂੰ ਦੋਹਰਾ ਚੌੜਾ ਰੱਖੋ, ਇਕ ਸਿਰਾ ਧੌਣ ਦੇ ਇਕ ਪਾਸੇ ਅਰ ਦੂਜਾ ਦੂਜੇ ਪਾਸੇ, ਉਸ ਵੇਲੇ ਤੋੜੀ ਕਿ ਬਾਂਹ ਵਾਸਤੇ ਗਾਤ੍ਰਾ ਬਨ ਜਾਵੇ, ਪਰ ਜਿਸ ਪਾਸੇ ਸੱਟ ਲੱਗੀ ਹੈ, ਰੁਮਾਲ ਦਾ ਕੋਣਾ ਜੇਹੜਾ ਧੌਣ ਤੇ ਸੀ, ਉਸਦੇ ਉੱਤੋਂ ਏਹ ਸਿਰਾ ਨਿਕਲੇ ਫੇਰ ਓਹ ਕੋਣਾ ਏਸ ਸਿਰੇ ਦੇ ਉੱਤੋਂ ਅੱਛੀ ਤਰ੍ਹਾਂ ਖਿੱਚਕੇ ਮੋੜਕੇ ਮੋਢੇ ਤੇ ਪਿੰਨਾਂ ਨਾਲ ਕੈਮ ਕਰ ਦੇਵੋ॥



## ਚੂਕਨੇ ਵਾਸਤੇ

ਇਕ ਸੌੜਾ ਰੁਮਾਲ ਪੇਟ ਤੇ ਬੰਨ੍ਹੋ ਅਰ ਗੰਢ ਸੱਟ ਵਾਲੇ ਪਾਸੇ ਦੇਵੋ ਇਕ ਦੂਜਾ ਰੁਮਾਲ ਲੈਕੇ ਉਸਦਾ ਵਿਚਕਾਰਲਾ ਹਿੱਸਾ ਜ਼ਖ਼ਮ ਤੇ ਬੰਨ੍ਹੋ, ਸਿਰੇ ਪੱਟ ਦੇ ਦੁਆਲੇ ਖੜਕੇ ਬੰਨ੍ਹੋ ਅਰ ਉਸਦਾ ਤ੍ਰਿਕੋਨੇ ਹਿੱਸੇ ਨੂੰ ਪੇਟ ਵਾਲੀ ਪੱਟੀ ਦੇ ਹੇਠੋਂ ਕੱਢਕੇ ਓਹਨੂੰ ਮੋੜਕੇ ਪਿੰਨਾਂ ਨਾਲ ਕੈਮ ਕਰੋ॥



**ਹੱਥ ਵਾਸਤੇ**—ਇਕ ਰੁਮਾਲ ਨੂੰ ਚੌੜਾ ਕਰੋ, ਉਸਦੇ ਉੱਤੇ ਕਲਾਈ ਰੱਖਕੇ ਉਂਗਲੀਆਂ ਨੂੰ ਜਿਸ ਤਰ੍ਹਾਂ ਮੁਨਾਸਬ ਹੋਵੇ ਰੱਖੋ, ਫੇਰ ਰੁਮਾਲ ਨੂੰ ਕਲਾਈ ਤੇ ਲਿਆਕੇ ਦੋਵਾਂ ਕੋਣਿਆਂ ਤੇ ਬੰਨ੍ਹ ਦੇਵੋ ॥



**ਪੈਰ**—ਇਕ ਰੁਮਾਲ ਨੂੰ ਚੌੜਾ ਕਰਕੇ ਉਸਤੇ ਪੈਰ ਇਸ ਤਰ੍ਹਾਂ ਰੱਖੋ, ਕਿ ਉਂਗਲੀਆਂ ਤ੍ਰਿਕੋਣੀ ਨੋਕ ਵੱਲ ਹੋਣ ਹੁਣ ਕੰਢਾ ਪੈਰ ਦੇ ਅੰਦਰ ਵੱਲ ਮੋੜ ਕੇ ਪਹਿਲਾਂ ਮੋੜ ਲੈਣਾ ਚਾਹੀਦਾ ਹੈ, ਫੇਰ ਸਿਰਿਆਂ ਨੂੰ ਮੋੜ ਕੇ ਗੰਢ ਦੇਣਾ ਚਾਹੀਦਾ ਹੈ, ਸ਼ਕਲ—



**ਛਾਤੀ**—ਰੁਮਾਲ ਦਾ ਵਿਚਕਾਰ ਸੱਟ ਵਾਲੇ ਥਾਂ ਤੇ ਰੱਖ, ਅਰ ਤ੍ਰਿਕੋਨਾ ਕੰਢਾ ਂਵੇ ਕੇ, ਫੇਰ ਦੋ ਸਿਰੇ ਲੱਕ ਦੁਆਲੇ ਲਿਆਓ ਅਰ ਬੰਨ੍ਹ ਦੇਵੋ, ਫੇਰ ਕੰਢੇ ਨੂੰ ਮੋਂਢੇ ਤੋਂ ਲਿਆਓ, ਅਰ ਇਕ ਕੰਢੇ ਨਾਲ ਬੰਨ੍ਹ ਦੇਵੋ ॥





**ਪਿੱਠ**—ਏਹ ਵੀ ਉਸ ਤਰ੍ਹਾਂ ਲਾਇਆ ਜਾਂਦਾ ਹੈ, ਪਰ ਪਿੱਠ ਤੋਂ ਕਰੀਦਾ ਹੈ ॥



**ਗੋਡੇ**—ਰੁਮਾਲ ਨੂੰ ਚੌੜਾ ਕਰੋ, ਅਰ ਤ੍ਰਿਕੋਨਾ ਕੰਢਾ ਪੱਟ ਅਰ ਗੋਡੇ ਦੇ ਹੇਠਾਂ ਰੱਖੋ, ਹੁਣ ਉਸਦੇ ਕੰਢਿਆਂ ਨੂੰ ਇਕ ਦੂਜੇ ਤੋਂ ਉਲਟਾ ਕ ਗੋਡਿਆਂ ਦੇ ਪਿਛੋਂ ਲਿਆ ਕੇ ਪੱਟ ਤੇ ਲਿਆਓ ਫੇਰ ਗੋਡਿਆਂ ਹੇਠੋਂ ਲਿਆ ਕੇ ਗੋਡਿਆਂ ਹੇਠਾਂ ਬੰਨ੍ਹ ਦਵੋ ਫੇਰ ਉੱਪਰਲਾ ਸਿਰਾ ਹੇਠਾਂ ਲਿਆਓ, ਪਿੰਨ ਨਾਲ ਬੰਨ੍ਹ ਦੇਵੋ ॥

**ਅਰਕ**—ਏਹਦੀ ਪੱਟੀ ਗੋਡਿਆਂ ਵਰਗੀ ਹੁੰਦੀ ਹੈ, ਨਿਰਾ ਅਰਕ ਦੀ ਪਿੱਠ ਤੇ ਗੰਢ ਦਿੱਤੀ ਜਾਂਦੀ ਹੈ ॥



## ਬਿਮਾਰਾਂ ਨੂੰ ਚੁਕਨਾ

ਬਿਮਾਰ ਜਾਂ ਸੱਟ ਲੱਗੇ ਹੋਏ ਨੂੰ ਤਮਾਸ਼ਾ ਵੇਖਨ ਵਾਲੇ ਹੇਠ ਲਿਖੇ ਬੰਦੋਬਸਤ ਨਾਲ ਚੁਕ ਸਕਦੇ ਹਨ :—

### ਦੋਹਾਂ ਹੱਥਾਂ ਦੀ ਚੌਕੜੀ



ਬਿਮਾਰ ਨੂੰ ਬਹਾਲ ਕੇ ਉਦੇ ਪਿੱਠ ਦੇ ਹੱਥ ਜੋੜਕੇ ਰੱਖੇ, ਅਰ ਬਿਮਾਰ ਅਪਨਾ ਇਕ ਹੱਥ ਇਕ ਆਦਮੀ ਦੀ ਧੌਣ ਅਰ ਦੂਜਾ ਹੱਥ ਦੂਜੇ ਆਦਮੀ ਦੀ ਧੌਣ ਦੇ ਦੁਆਲੇ ਪਾਵੇ, ਏਹ ਨਿਰਾ ਉਨ੍ਹਾਂ ਬਿਮਾਰਾਂ ਵਾਸਤੇ ਹੈ, ਜੇੜ੍ਹੇ ਕੁਝ ਆਪ ਵੀ ਕਰ ਸਕਦੇ ਹਨ, ਦੋ ਹੱਥਾਂ ਦੀ ਮਦਦ ਜੇੜ੍ਹੀ ਸ਼ਕਲ ਵਿਚ ਦੱਸੀ ਹੈ, ਜੇ ਬਿਮਾਰ ਮਧਰਾ ਹੋਵੇ ਤਾਂ ਮਦਦ ਦੇਨ ਵਾਲੇ ਆਪਨੇ ਹੱਥ ਇਕ ਦੂਜੇ ਦੇ ਲੱਕ ਤੇ ਰੱਖ ਸਕਦੇ ਹਨ ਨਹੀਂ ਤੇ ਮੋਢਿਆਂ ਤੇ, ਜੇ ਬਿਮਾਰ ਬਹੁਤ ਕਮਜ਼ੋਰ ਹੋਵੇ, ਤਾਂ ਮਦਦਗਾਰ ਅਪਨੇ ਹੱਥ ਬਿਮਾਰ ਦੇ ਪੱਟਾਂ ਦੇ ਅੰਦਰ ਅਥਵਾ ਹੇਠੋਂ ਲੰਘਾਕੇ ਦੂਜੇ ਆਦਮੀ ਦਾ ਹੱਥ ਪਕੜ ਕੇ ਚੁੱਕੇ, ਅਰ ਦੂਜੇ ਬਿਮਾਰ ਦੀ ਕਮਰ ਤੇ ਰੱਖੇ, ਜਦ ਬਿਮਾਰ ਨੂੰ ਉਤਾਰਨਾ ਹੋਵੇ, ਤਾਂ ਮਦਦਗਾਰ ਇਕ ਗੋਡੇ ਤੇ ਬੈਹ ਜਾਂਦੇ ਹਨ, ਫੇਰ ਬਿਮਾਰ ਨੂੰ ਬਹਾ ਕੇ ਅਪਨੇ ਹੱਥ ਹੋਲੀ ਨਾਲ ਖਿੱਚ ਲੈਂਦੇ ਹਨ, ਅਰ ਹੌਲੀ ਨਾਲ ਉਸ ਦੀ ਪਿੱਠ ਨੂੰ ਜਿੱਥੇ ਰੱਖਣਾ ਹੋਵੇ, ਰੱਖ ਦੇਂਦੇ ਹਨ, ਤਿਨ੍ਹਾਂ ਹੱਥਾਂ ਨਾਲ ਹੀ ਮਦਦ ਖ਼ਾਸ ਕਰ ਬੱਚਿਆਂ ਨੂੰ ਦੇਂਦੇ ਹਨ ॥



ਬਿਮਾਰ ਦਾ ਮੂੰਹ ਹੇਠ ਕਰੋ, ਲੱਤਾਂ ਲੰਮੀਆਂ ਅਰ ਬਾਹਵਾਂ ਸ੍ਰੀਰ ਨਾਲ ਫੇਰ ਉਸਦੇ ਸਿਰ ਕੋਲ ਖਲੋਕੇ ਨੀਵੇਂ ਹੋ ਜਾਓ, ਬਿਮਾਰ ਦਾ ਸਿਰ ਤੇ ਮੋਢਾ ਉੱਚਾ ਕਰੋ, ਅਰ ਫਿਰ ਕੱਛ ਦੇ ਹੇਠਾਂ ਆਪਨਾ ਹੱਥ ਪਾਕੇ ਬਿਮਾਰ ਨੂੰ ਚੁੱਕੋ, ਫੇਰ ਉਸਦਾ ਸਿਰ ਚੁੱਕੋ, ਉਸਦੇ ਸ੍ਰੀਰ ਦੇ ਹੇਠਾਂ ਅਪਨਾ ਗੋਡਾ ਪਾਕੇ ਉਸਦਾ ਸਿਰ ਖੱਬੇ ਮੋਢੇ ਤੇ ਰੱਖਕੇ ਚੁੱਕੋ, ਅਰ ਖੱਬੇ ਪੱਟ ਨਾਲ ਉਸਦੇ ਹੇਠਾਂ ਜ਼ੋਰ ਦੇ ਕੇ ਚੁੱਕੋ, ਅਰ ਉਸਦਾ ਭਾਰ ਆਪਨੇ ਤੇ ਰੱਖੋ, ਆਪ ਅਪਨੇ ਸੱਜੇ ਹਥ ਨਾਲ ਉਸ ਦੀ ਖੱਬੀ ਕਲਾਈ ਨੂੰ ਪਕੜ ਕੇ ਉਸਦੀ ਖੱਬੀ ਬਾਂਹ ਅਪਨੇ ਸਿਰ ਤੇ ਰੱਖੋ ਅਰ ਆਪ ਨੀਵੇਂ ਹੋ ਜਾਓ, ਅਰ ਆਪਨੀ ਖੱਬੀ ਬਾਂਹ ਉਸਦੀਆਂ ਲੱਤਾਂ ਵਿੱਚੋਂ ਕਢਕੇ ਉਸਦੀ ਖੱਬੀ ਕੱਛ ਤੋਂ ਅਪਨਾ ਸਿਰ ਕੱਢੋ ਅਰ ਫੇਰ ਖੱਬੇ ਹੱਥ ਨਾਲ ਉਸਦੀ ਖੱਬੀ ਕਲਾਈ ਨੂੰ ਪਕੜ ਕੇ ਅਰ ਅਪਨੇ ਸੱਜੇ ਹੱਥ ਨਾਲ ਤੁਹਾਡੀ ਸੱਜੀ ਬਾਂਹ ਪਕੜ ਕੇ ਆਪਨੇ ਆਪਨੂੰ ਕਾਇਮ ਕਰੋ ॥

ਬਿਮਾਰ ਨੂੰ ਉਤਾਰਨ ਵਾਸਤੇ ਉਸਦੀ ਸੱਜੀ ਕਲਾਈ ਆਪਨੇ ਸੱਜੇ ਹੱਥ ਵਿਚ ਲਵੋ, ਅਰ ਆਪਨੀ ਖੱਬੀ ਬਾਂਹ ਉਸ ਦੀਆਂ ਲੱਤਾਂ ਵਿੱਚੋਂ ਕੱਢਕੇ ਉਸਦੇ ਹੇਠਾਂ ਰੱਖਕੇ ਫੇਰ ਲੱਤਾਂ ਨੂੰ ਅਪਨੇ ਸੱਜੇ ਪਾਸੇ ਲਿਆਓ, ਹੁਨ ਅਪਨੇ ਸੱਜੇ ਗੋਡੇ ਨੂੰ ਨੀਵਾਂ ਕਰੋ, ਅਰ ਹੁਨ ਬਿਮਾਰ ਦੀਆਂ ਲੱਤਾਂ ਜ਼ਮੀਨ ਤੇ ਜਾਨ ਦੇਵੋ, ਫੇਰ ਹੌਲੀ, ਹੌਲੀ ਉਸਨੂੰ ਬਿਸਤਰੇ ਜਾਂ ਜ਼ਮੀਨ ਤੇ ਲਿਟਾ ਦੇਵੋ ॥

ਬਿਮਾਰ ਦਾ ਮੂੰਹ ਹੇਠਾਂ ਕਰਕੇ ਉਸਨੂੰ ਲੱਤਾਂ ਅਰ ਬਾਹਵਾਂ ਤੋਂ ਨ ਚੁੱਕੋ ਕਿਉਂਕਿ ਏਹਦੇ ਵਿੱਚ ਜਾਨਦਾ ਖ਼ਤਰਾ ਹੈ, ਜਦ ਕੋਈ **ਸਟਰੇਚਰ** ਨ ਲੱਭੇ ਤਾਂ ਜੇਹੜੀ ਚੀਜ਼ ਲੱਭ ਜਾਵੇ, ਉਸਦੀ ਬਨਾ ਲਵੋ, ਕੋਟ ਦੀ ਆਸਤੀਨ ਅੰਦਰ ਨੂੰ ਕਰਕੇ ਇਕ ਇਕ ਵਿੱਚੋਂ ਇਕ ਇਕ ਮੋਟਾ ਵੰਝ ਪਾਕੇ ਕੋਟ ਦੇ ਬਟਨ ਲਾ ਦੇਵੋ, ਜੇ ਲੰਮਾ ਸਟਰੇਚਰ ਲੋੜੀਦਾ ਹੋਵੇ, ਤਾਂ ਦੋ ਕੋਟ ਵਰਤ ਲਵੋ



ਜਾਂ ਇਕ ਰੀ ਦੇ ਹੇਠਲੀਆਂ ਨੁਕਰਾਂ ਵਿੱਚ ਦੋ ਮੋਰੀਆਂ ਕਰਕੇ ਉਨ੍ਹਾਂ



ਵਿੱਚੋਂ ਵੰਝ ਕੱਢੋ ਜਾਂ ਇਕ ਵੱਡੀ ਦਰੀ, ਤ੍ਰਪਾਲ ਆਦਿ ਦੇ ਕੰਢਿਆਂ ਵਿੱਚ ਦੋ ਵੰਝ ਲਵ੍ਹੇਟ ਲਵੋ, ਤਖਤਾ, ਬੂਹਾ, ਜਾਂ ਟੱਟੀ ਤੋਂ ਵੀ ਏਹ ਕੰਮ ਲੈ ਸੱਕਦੇ ਹਨ, ਜਦ ਬਿਮਾਰ ਨੂੰ ਚੁੱਕਕੇ ਟੁਰੋ ਤਾਂ ਉਸਦੇ ਸਾਮ੍ਹਨੇ ਰੱਖੋ, ਪਰ ਚੜ੍ਹਾਈ ਵਿੱਚ ਜੇ ਲੱਤਾਂ ਤੇ ਕੋਈ ਸੱਟ ਨਹੀਂ ਅਰ ਉਤ੍ਰਾਈ ਵਿੱਚ ਜੇ ਲੱਤਾਂ ਤੇ ਕੋਈ ਸੱਟ ਨਹੀਂ ਜਦ ਸਟਰੇਚਰ ਤੇ ਬਿਮਾਰ ਹੈ, ਤਾਂ ਕੰਧਾਂ ਤੇ ਟੋਇਆਂ, ਵਿੱਚੋਂ ਲੰਘਨਾ ਚਾਹੀਦਾ ਹੈ ਜੇ ਕੋਈ ਟੋਇਆ ਲੰਘਨਾ ਹੋਵੇ, ਤਾਂ ਪਹਿਲਾਂ ਸਟਰੇਚਰ ਨੂੰ ਹੇਠਾਂ ਰੱਖੋ, ਫੇਰ (੧),(੨) ਟੋਏ ਵਿੱਚ ਉਤਰ ਜਾਵਨ, ਫੇਰ ਸਟ੍ਰੇਚਰ ਨੂੰ ਵਧਾਓ, ਉਸਦਾ ਅਗਲਾ ਸਿਰਾ (੧),(੨) ਕੁਲੀ (ਮਜੂਰ) ਉਠਾਵਨਗੇ, ਅਰ ਉਸਦਾ ਪਿਛਲਾ ਸਿਰਾ ਜ਼ਿਮੀਂ ਤੇ, ਫੁਨ (੪)ਮਜੂਰ ਵੀ ਹੇਠ ਉਤਰ ਜਾਏ, ਫੁਨ ਸਾਰੇ ਰਲਕੇ ਸਟ੍ਰੇਚਰ ਨੂੰ ਚੁੱਕਨ, ਅਰ ਦੂਜੇ ਪਾਸੇ ਲੈ ਜਾਵਨ, ਅਰ ਸਟ੍ਰੇਚਰ ਦੇ ਪੈਰ ॥

ਜੇ ਕਿਸੇ ਕੰਧ ਦੇ ਉੱਤੋਂ ਬਿਮਾਰ ਨੂੰ ਲੈ ਜਾਨਾ ਹੋਵੇ, ਤਾਂ ਕੰਧ ਤੋਂ ਇਕ ਕਦਮ ਵਾਲੇ ਸਟਰੇਚਰ ਨੂੰ ਨੀਵਾਂ ਕਰੋ, (੧), (੨) ਪੈਰ ਵੱਲ (੩) ਸਿਰਵੱਲੋਂ ਸਟਰੇਚਰ ਨੂੰ ਉੱਚਾ ਕਰੋ, ਉਸ ਵੇਲੇ ਤੋੜੀ ਕਿ ਸਟਰੇਚਰ ਕੰਧ ਉੱਤੇ ਹੋਜਾਵੇ ਫੇਰ (੧) ਕੰਧ ਤੇ ਚੜ੍ਹ ਜਾਏ, ਅਰ ਪੈਰਾਂ ਵੱਲੋਂ ਪਕੜ ਲਵੇ ਜਾਂ ਸਟਰੇਚਰ ਨੂੰ ਅਗੇ ਵਧਾਓ, ਉਸ ਵੇਲੇ ਤੋੜੀ ਕਿ ਸਾਰਾ ਕੰਧ ਤੇ ਹੋ ਜਾਵੇ, ਹੁਨ (੨) (੩) ਕੰਧ ਤੇ ਹੋ ਜਾਵਨ, ਅਰ ਸਟਰੇਚਰ ਨੂੰ ਚੁੱਕ ਲਵੇ, ਅਰ ਫੇਰ ਜ਼ਮੀਨ ਤੇ ਰੱਖਕੇ ਕੁਲੀ ਅਪਨੇ ਅਪਨੇ ਥਾਂ ਤੋਂ ਚੁੱਕਨ, ਜੇ ਕਿਸੇ ਗੱਡੀ ਵਿੱਚ ਚਾੜ੍ਹਨਾ ਹੋਵੇ, ਤਾਂ ਉਸਤੋਂ ਇਕ ਕਦਮ ਪਰ੍ਹੇ ਸਟਰੇਚਰ ਨੂੰ ਨੀਵਾਂ ਕਰੋ, (੧), (੨) ਪੈਰ ਵੱਲ ਅਰ (੩) ਸਿਰ ਵੱਲ ਫੇਰ ਉਸਨੂੰ ਨੀਵਾਂ ਕਰੋ ਉਸ ਵੇਲੇ ਤੋੜੀ ਕਿ ਸਟਰੇਚਰ ਦਾ ਅਗਲਾ ਪਈਆ ਗੱਡੀ ਤੇ ਰੱਖਿਆ ਜਾਵੇ, (੧) ਹੁਨ ਗੱਡੀ ਤੇ ਹੋ ਜਾਵੇ, ਅਰ (੨) ਸਿਰ ਵਲ ਜਾ ਕੇ (੩) ਨੂੰ ਮਦਦ ਦੇਵੇ, ਹੁਣ ਸਟ-ਰੇਚਰ ਨੂੰ ਹੌਲੀ ਹੌਲੀ ਅੱਗੇ ਦਬਾਓ, ਜੇ ਕਰਾਂਚੀ ਦਾ ਪਿਛਲਾ ਤਖਤਾ ਬੰਦ ਨਾ ਹੋ ਸਕੇ ਤਾਂ ਸਟਰੇਚਰ ਨੂੰ ਕਰਾਂਚੀ ਦੇ ਬਾਜ਼ੂ ਵਿੱਚ ਬੰਨ੍ਹਕੇ ਕੈਮ ਕਰ ਦੇਵੋ ॥

**ਕਰਾਂਚੀ** ਤੋਂ ਲਾਹਨ ਦੀ ਤਦਬੀਰ, (੨), (੩) ਸਿਰ ਵੱਲ ਅਰ (੧) ਕਰਾਂਚੀ ਦੇ ਅੰਦਰੋਂ ਹੌਲੀ ਹੌਲੀ ਸਟਰੇਚਰ ਨੂੰ ਧੱਕੋ, ਉਸ ਵੇਲੇ ਤੋੜੀ ਕਿ ਸਿਰ ਦੇ ਪਾਸੇ ਦਾ **ਪਈਯਾ ਸਟਰੇਚਰ** ਕਰਾਂਚੀ ਦੇ ਸਿਰ ਤੇ ਆ ਜਾਵੇ (੧) ਬਾਹਰ ਆ ਜਾਵੇ ਅਰ (੨) ਨਾਲ ਪੈਰ ਵੱਲ ਹੋਕੇ ਅਰ (੩) ਸਿਰ ਵੱਲੋਂ ਹੌਲੀ ਹੌਲੀ ਬਿਮਾਰ ਨੂੰ ਉਤਾਰ ਕੇ ਫੇਰ ਕੁਲੀ ਅਪਨੇ ਅਪਨੇ ਥਾਂ ਤੇ ਹੋ ਜਾਵਨਗੇ ਜੇ ਚਾਰ ਕੁਲੀ ਹੋਨ, ਤਾਂ ਦੋ ਦੋ ਇਕ ਪਾਸੇ ਅਥਵਾ ਰਸਿ ਅਰ ਪੈਰਾਂ ਵੱਲ ਹੋਨਗੇ ॥

## ਮਾਮੂਲੀ ਸਟਰੇਚਰ

(੧) ਲੰਮਾਈ ੬ ਫੁੱਟ ੯ ਇੰਚ, ਚੌੜਾਈ ਇੱਕ ਫੁੱਟ ੧ ਇੰਚ ਵਿਚਾਲੀ ਦਰੀ ੬ ਫੁੱਟ ਅਰ ਦਸਤਾ ੧੦॥ ਇੰਚ ਅਰ ਪੈਰਾਂ ਦਾ ਪੱਧਾ ਜ਼ਮੀਨ ਤੋਂ ੪॥ ਇੰਚ ਉੱਚਾ, ਸਿਰ ਵੱਲ ਇਕ ਸਰ੍ਹਾਨਾ ਜਿਸ ਵਿੱਚ ਘਾਹ ਆਦਿ ਪਾਨ ਨਾਲ ਤਕੀਏ ਦਾ ਕੰਮ ਦੇਵੇ ਜਾਂ ਬਿਮਾਰ ਦੇ ਕੱਪੜੇ ਰੱਖ ਲਵੋ ॥

( ੨ ) ਭੈਹ ਕਰਨ ਵਾਲਾ ਨਮੂਨਾ ਏਹ ਵੀ ਉੱਸੇ ਤਰ੍ਹਾਂ ਦਾ ਹੈ, ਫ਼ਰਕ ਏਹ ਹੈ, ਕਿ ਉਸਦੇ ਦਸਤੇ ਅੰਦਰ ਨੂੰ ਮੁੜ ਜਾਂਦੇ ਹਨ, ਅਰ ਉਸਦੀ ਲੰਮਾਈ ਸਿਰਫ਼ ੬ ਫੁੱਟ ਰਹਿ ਜਾਂਦੀ ਹੈ, ਅਰ ਏਹ ਪੌੜੀਆਂ ਜਾਂ ਸੌੜੀ ਥਾਂ ਵਿੱਚ ਕੰਮ ਦੇਂਦਾ ਹੈ॥

( ੩ ) ਇਕ ਪੁਲਸ ਦੇ ਨਾਂ ਤੋਂ ਮਸ਼ਹੂਰ ਹੈ, ਏਹ ਵੀ ਪਹਿਲੀ ਵਰਗਾ ਹੁੰਦਾ ਹੈ ਪਰ ਥੋੜਾ ਭਾਰਾ ਹੁੰਦਾਹੈ ਅਰ ਇਹ ਦੇ ਵਿਚ ਤਸਮੇ ਬਾਂਹ ਵਿਚ ਲਗੇ ਹੁੰਦੇ ਹਨ, ਤਾਕਿ ਜੇ ਕੋਈ ਅਰਾਮ ਨਾਲ ਨ ਲੇਟੇ ਤਾਂ ਉਸਨੂੰ ਕੱਸ ਦੇਵੇ, ਜਦ ਲੋੜ ਨ ਹੋਵੇ ਤਾਂ ਉਸਨੂੰ ਲੁਵੇਟ ਕੇ ਬਕਸੂਏ ਲਾ ਦੇਂਦੇ ਹਨ, ਜਦ ਬੰਦ ਕਰਨ ਲਗੋ,ਤਾਂ ਇਹ ਹੁਸ਼ਿਆਰੀ ਕਰੋ,ਕਿ ਵਿਚਾਲੀ ਦਰੀ ਨੂੰ ਉੱਤੇ ਮੋੜ ਦੇਵੋ ਅਥਵਾ ਉਠਾ ਦੇਵੋ, ਨਹੀਂ ਤਾਂ ਤੈਹ ਵੰਝ ਦੇ ਜੋੜ ਵਿੱਚ ਆਕੇ ਖ਼ਰਾਬ ਹੋ ਜਾਵਨ ਦਾ ਡਰ ਹੈ॥

ਜਦ ਸਟਰੇਚਰ ਨੂੰ ਖੋਲ੍ਹਨਾ ਹੋਵੇ, ਤਾਂ ਪਹਿਲਾਂ ਬਕਸੂਏ ਖੋਲ੍ਹੋ, ਫੇਰ ਤਸਮੇਂ ਉਸ ਵਿੱਚੋਂ ਉਤਾਰੋ, ਵੰਝਾਂ ਨੂੰ ਵਖਰਿਆਂ ਕਰੋ, ਅਰ ਸਿਰ ਅਰ ਪੈਰ ਵੱਲ ਦੀਆਂ ਲੱਕੜਾਂ ਅਪਨੇ ਵੱਲ ਖਿੱਚੋ,(ਏਹ ਵੇਖਨ ਨਾਲ ਅੱਛੀ ਤਰ੍ਹਾਂ ਸਮਝ ਆ ਜਾਵੇਗੀ) ਸਟਰੇਚ ਨੂੰ (੧, ੩) ਕੁਲੀ ਤਿਆਰ ਕਰੇਗਾ ਮਸ਼ਕ (੧, ੨, ੩) ਵਿੱਚ ਅਰ ਕੁਲੀ ਨੰਬਰ (੨) ਮਸ਼ਕ (੪) ਵਿੱਚ ਤਿਆਰ ਕਰੇਗਾ॥

## ਮਸ਼ਕ ਨੰ: ੧

## ਖ਼ਬਰਦਾਰੀ ਰਹੇ ਕਿ ਜਲਦੀ ਦਾ ਕੁਝ ਕੰਮ ਨਹੀਂ

## ਚਾਰ ਕੁਲੀਆਂ ਕੇ ਵਾਸਤੇ

( ੧ ) ਸਿਖਾਨ ਵਾਲਾ ਚਾਰ ਕੁਲੀ ਲੈਕੇ ਉਨ੍ਹਾਂ ਨੂੰ (੧, ੨, ੩, ੪,) ਨਾਮ ਰੱਖੋ, ਜੇ ਉਨ੍ਹਾਂ ਵਿੱਚੋਂ ਕੋਈ ਉੱਚਾ ਤੇ ਤਕੜਾ ਹੋਵੇ, ਤਾਂ ਉਸ ਨੂੰ ਨੰ: (੩) ਆਖੋ, ਕਿਉਂਕਿ ਉਸਨੂੰ ਬਹੁਤ ਮੇਹਨਤ ਦਾ ਕੰਮ ਕਰਨਾ ਪਵੇਗਾ॥

( ੨ ) **ਫ਼ਾਲ ਇਨ** ਜਦ ਏਹ ਹੁਕਮ ਮਿਲੇ ਤਾਂ (੧, ੨, ੩) ਬਿਮਾਰਦੇ ਖੱਬੇ ਪਾਸੇ ਹੋ ਜਾਵਨ, ਅਰ ਅਪਨਾ ਮੂੰਹ ਉਸਦੇ ਮੂੰਹ ਵੱਲ ਕਰਨ, (੧) ਬਿਮਾਰਦੇ ਮੋਢੇ ਕੋਲ ( ੨ ) ਚੂਕਨੇ ਕੋਲ ਅਰ ( ੩ ) ਮੌਂਢੇ ਕੋਲ ਨੂੰ (੪) ਤਿਆਰ ਕੀਤੀ ਹੋਈ ਸਟਰੇਚਰ ਬਿਮਾਰ ਦੇ ਸੱਜੇ ਪਾਸ ਦੋ ਕਦਮ ਦੇ ਫ਼ਾਸਲੇ ਤੇ ਰੱਖ ਕੇ ਫੇਰ (੨) ਤੇ ਸਾਮ੍ਹਨੇ ਉਸਵਲ ਧਿਆਨ ਰੱਖ ਕੇ॥




(੩) **ਰੈਡੀ** ਤਿਨ ਕੁਲੀ ਅਪਨੇ ਵੱਡੇ ਗੋਡਿਆਂ ਨੂੰ ਜ਼ਿਮੀਨ ਤੇ ਟੇਕ ਕੇ ਬੈਠ ਜਾਂਦੇ ਹਨ, ਅਰ ਬਿਮਾਰ ਨੂੰ ਪਕੜ ਰੱਖਦੇ ਹਨ, (੧) ਅਪਨੇ ਹੱਥ ਅਰ ਬਾਂਹ ਬਿਮਾਰ ਦੀਆਂ ਲੱਤਾਂਦੇ ਹੇਠਾਂ ਦੋਵੇਂ ਹੱਥ ਪਰੇ ਪਰੇ (੨) ਅਰ (੪) ਬਿਮਾਰ ਦੇ ਲੱਕ ਅਰ ਚੂਕਨੇ ਦੇ ਹੇਠਾਂ ਪਾਕੇ ਦਸਤਪੰਜਾ ਲਵਨ ਅਰ (੩) ਅਪਨਾ ਖੱਬਾ ਹੱਥ ਬਿਮਾਰ ਦੇ ਸੱਜੇ ਮੋਢੇ ਅਰ ਅਪਨਾ ਸੱਜਾ ਹੱਥ ਉਸਦੇ ਖੱਬੇ ਮੋਢੇ ਦੇਣਾਂ ॥




(੪) **ਲਿਫ਼ਟ** ਏਸ ਅਵਾਜ਼ ਤੇ ਕੁਲੀ ਬਿਮਾਰ ਨੂੰ ਚੁੱਕਕੇ (੧,੨,੩) ਦੇ ਗੋਡਿਆਂ ਤੇ ਰੱਖ ਦੇਂਦੇ ਹਨ, ਜਦ ਉਹ ਠੀਕ ਰੱਖਿਆ ਜਾਏ, ਤਾਂ (੪, ੨)

ਤੋਂ ਅਪਨਾ ਹੱਥ ਵੱਖਰਾ ਕਰ ਲਵੇਗਾ, ਸੱਜੇ ਹੱਥ ਨੂੰ ਦੂਜੇ ਦੇ ਪੈਰ ਦੇ ਨੇੜੇ ਅਰ ਏਹ ਵੇਖ ਲਵੇ ਕਿ ਤਕੀਯਾ ਬਿਮਾਰ ਦੇ ਸਿਰ ਦੇ ਹੇਠਾਂ ਹੈ, ਫੇਰ ਉਹ ਹੋਸ਼ਿਆਰ ਹੋਕੇ ਦਸਤਪੰਜਾ ਨੰ: ( ੨ ) ਨਾਲ ਲਵੇਗਾ ॥



( ੫ ) **ਲੋਇਰ** ਬਿਮਾਰ ਸਟਰੇਚਰ ਤੇ ਦੈ, ਹੱਥ ਛੋਡ ਕੇ ਖਲੋ ਜਾਓ ॥

( ੬ ) **ਸਟੈਂਡ ਟੂ ਸਟਰੇਚਰ** Stand to Stretcher ਨੰ: ( ੧ ) ਪੈਰ ਵੱਲ, ਪਿਠ ਬਿਮਾਰ ਵੱਲ, ਨੰ: ( ੩ ) ਸਿਰ ਵਲ ਅਰ ਨੰ: ( ੨,੪ ) ਦੋ ਪਾਸੀਂ ॥

( ੭ ) **ਰੈਡੀ** Ready ਨੰ: ( ੧,੩ ) ਜੇ ਤਸਮੇ ਹੋਨ ਤਾਂ ਉਨ੍ਹਾਂ ਨੂੰ ਅਪਨਿਆਂ ਮੋਢਿਆਂ ਤੇ ਪਾ ਲੇਨ ॥

( ੮ ) **ਲਿਫ਼ਟ** Lift ਏਸ ਅਵਾਜ਼ ਤੇ ਨੰ: ( ੧, ੩ ) ਸਟਰੇਚਰ ਨੂੰ ਚੁੱਕ ਕੇ ਸਿੱਧੇ ਖਲੋ ਜਾਵੇ, ਨੰ: ( ੨,੪ ) ਤਸਮੇ ਨੰ: ( ੧,੩ ) ਦੇ ਮੋਢਿਆਂ ਤੇ ਕੈਮ ਕਰਨਗੇ ॥

( ੯ ) **ਮਾਰਚ** March ਨੰ: ( ੧, ੨, ੩ ) ਅਪਨਾ ਅਪਨਾ ਖੱਬਾ ਪੈਰ ਅੱਗੇ ਵਧਾਨਗੇ ਅਤ ਨੰ: ( ੪ ) ਅਪਨਾ ਸੱਜਾ ਪੈਰ ਕਦਮ ਛੋਟਾ ੨੦ ਇੰਚ ਲੰਮਾ ਅਰ ਗੋਡੇ ਨੀਵੇਂ ਕਰਕੇ ਟੁਰਦਾ ਜਾਵੇ ॥



( ੧੦ ) **ਹਾਲਟ** Halt ਜਦ ਥਾਂ ਸਰ ਔਪੜ ਜਾਵਨ ਤਾਂ ਜਾਵਨ,
ਤ ਹਾਲਟ ਤੇ ਖਲੋ ਜਾਵੇ ॥

( ੧੧ ) **ਲੋਇਰ** Lower ਏਸ ਅਵਾਜ਼ ਤੇ ਕੁਲੀ ਸਟਰੇਚਰ ਨੂੰ ਹੌਲੀ ਜੇਹੀ ਜ਼ਿਮੀਂ ਤੇ ਰੱਖ ਦੇਨਗੇ ਅਰ ਤਸਮਾ ਹੌਲੀ ਜੇਹੀ ਵੱਖ ਤਾ ਕਰ ਦੇਨਗੇ, ਅਰ ਜ਼ਿਮੀਂ ਤੇ ਪਹਿਲੋਂ ਬਿਮਾਰ ਤੇ ਪੈਰ ਆਵਨੇ ਚਾਹੀਦੇ ਹਨ ॥

( ੧੨ ) **ਅਨਲੋਡਸਟਰੇਚਰਰੈਡੀ** Unload stretcher ready
ਕੁਲੀ ਹੁਨ ਬਿਮਾਰ ਨੂੰ ਜਿਸ ਤਰ੍ਹਾਂ ( ੨ ) ਅਰ ( ੩ ) ਹੁਕਮ ਵਿੱਚ ਦੱਸਿਆ ਹੈ ਉਤਾਰਨਗੇ ॥

( ੧੩ ) **ਲਿਫ਼ਟ** Lift ਬਿਮਾਰ ਨੂੰ ਚੌਥੇ ਹੁਕਮ ਵਾਂਗਰ ਚੁੱਕਨਗੇ ॥

ਨੰ: ( ੪ ) ਅਪਨਾ ਦਸਤਪੰਜਾ ਨੰ: ( ੨ ) ਕੋਲੋਂ ਵੱਖ ਕਰ ਲਵੇਗਾ ਅਰ ਸਟਰੇਚਰ ਨੂੰ ਖਿੱਚ ਲਵੇਗਾ, ਅਰ ਫੇਰ ਕੁਲੀ ਹੌਲੀ ਜੇਹੀ ਸਾਰੇ ਰਲਕੇ ਮੰਜੀ, ਕਰਾਂਚੀ ਆਦਿ ਵਿੱਚ ਲੈ ਜਾਨ ॥

( ੧੪ ) **ਲੋਇਰ** Lower ਬਿਮਾਰ ਨੂੰ ਹੌਲੀ ਨਾਲ ਨੀਵਾਂ ਕਰ ਦੇਵੇ।

## ਮਸ਼ਕ ਨੰ: ੨

## ਏਹਦੇ ਵਿੱਚ ਤਿੰਨ ਕੁਲੀ ਕੰਮ ਕਰਨਗੇ

( ੧ ) ਇਨ੍ਹਾਂ ਨੂੰ ( ੧, ੨, ੩, ) ਨਾਲ ਬੋਲੋ ॥

ਸਾਰਿਆਂ ਨੂੰ ਨੰ: ( ੨ ) ਹੁਕਮ ਦੇਵੇਗਾ ਜੇਹੜਾ ਕਿ ਜ਼ਖਮ ਦਾ ਜਾਂ ਸ੍ਰੀਰ ਦੇ ਜ਼ਖਮੀ ਹਿੱਸ ਨੂੰ ਧਿਆਨ ਰੱਖੇਗਾ, ਤਾਕਿ ਕੋਈ ਪੱਟੀ ਜਾਂ ਫੱਟੀ ਲਹਿ ਨ ਜਾਏ, ਅਰ ਏਹ ਕਿ ਨੰ: ( ੧ ) ਜਦ ਜ਼ਖਮੀ ਨੂੰ ਚੁੱਕਨ ਲੱਗੇ ਤਾਂ ਉਸਦੇ ਪੈਰਾਂ ਨੂੰ ਨਾਂ ਛੇੜੇ ॥

( ੨ ) **ਪਲੇਸ ਦੀ ਸਟਰੇਚਰ** Place the stretcher ਨੰ: (੧) ਸਟਰੇਚਰ ਪੈਰ ਵੱਲ ਅਰ ਨੰ: (੩) ਸਿਰ ਵੱਲ, ਬਿਮਾਰ ਦੇ ਨਾਲ ਖਲੋ ਜਾਏ, ਅਰ ਸਟਰੇਚਰ ਦੇ ਪੈਰ ਵੱਲ ਸੱਟ ਲੱਗੇ ਹੋਏ ਦੇ ਸਿਰ ਦੇ ਨੇੜੇ ਹੋਵੇ ॥

( ੩ ) **ਫਾਲਇਨ** Fall in ਨੰ: ੧ ਸੱਟ ਲੱਗੇ ਹੋਏ ਦੇ ਖੱਬੇ ਪਾਸੇ ਗੋਡਿਆਂ ਕੋਲ ਨੰ: ( ੨ ) ਖੱਬੇ ਪਾਸੇ ਮੋਢੇ ਕੋਲ, ਅਰ ਨੰ:(੩) ਸੱਜੇ ਪਾਸ ਨੰ: (੨) ਦੇ ਸਾਮ੍ਹਨੇ ॥

( ੪ ) **ਰੈਡੀ** Leady ਸਾਰੇ ਖੱਬੇ ਗੋਡਿਆਂ ਦੇ ਭਾਰ ਖਲੋ ਜਾਵਨਗੇ ਫੇਰ ਨੰ: ੧ ਅਪਨੇ ਹੱਥ ਸੱਟ ਲੱਗੇ ਹੋਏ ਦੀ ਲੱਤ ਦੇ ਹੇਠਾਂ ਅਰ ਜੇ ਕੋਈ ਹੱਡੀ ਟੁੱਟੀ ਹੋਈ ਹੋਵੇ ਤਾਂ ਇਕ ਹੱਥ ਉਸ ਪਾਸੇ ਅਰ ਇਕ ਇਸ ਪਾਸੇ ਨੰ:( ੨,੩ ) ਇਕ ਦੂਜੇ ਦੇ ਹੱਥ ਸੱਟ ਲੱਗੇ ਹੋਏ ਦੇ ਮੋਢੇ ਅਰ ਪੱਟ ਹੇਠਾਂ ॥



( ੫ ) **ਲਿਫ਼ਟ** Lift ਹੁਨ ਤਿੰਨੇ ਉੱਠਨਗੇ ਅਰ ਬਿਮਾਰ ਨੂੰ ਸਿੱਧਾ ਚੁਕ ਰੱਖਨਗੇ ॥



(੬) **ਮਾਰਚ** March ਹੁਨ ਸਾਰੇ ਰਲਕੇ ਸੱਟ ਲੱਗੇ ਹੋਏ ਨੂੰ ਅੱਗੇ ਵਧਾਓ ਜਦ ਤੋੜੀ ਉਹਦਾ ਸਿਰ ਤਕੀਏ ਤੇ ਨ ਹੋ ਜਾਵੇ ॥

(੭) **ਹਾਲਟ** Halt ਹੁਨ ਸਾਰੇ ਸਿੱਧੇ ਖਲੋ ਜਾਵਨ ॥

(੮) **ਲੋਇਰ** Lower ਹੁਨ ਨੀਵੇਂ ਹੋਕੇ ਬਿਮਾਰ ਨੂੰ ਸਟਰੇਚਰ ਤੇ ਹੌਲੀ ਨਾਲ ਪਾ ਦੇਵਨਗੇ, ਅਰ ਅਪਨੇ ਹੱਥ ਵੱਖ ਕਰ ਲੈਨਗੇ, ਅਰ ਖਲੋ ਜਾਵਨ ॥

(੯) **ਫਾਲ ਇਨ** Fall in ਏਸ ਅਵਾਜ਼ ਤੇ ਨੰਃ (੧) ਪੈਰਾਂ ਵੱਲ ਅਰ ਪਿੱਠ ਬਿਮਾਰ ਵੱਲ ਨੰਃ (੨) ਸੱਟ ਲੱਗੇ ਹੋਏ ਦੇ ਖੱਬੇ ਪਾਸੇ ਅਰ ਨੰਃ (੩) ਸਿਰ ਵੱਲ ਅਪਨਾ ਮੂੰਹ ਸਿਰ ਵੱਲ ॥

(੧੦) **ਰੈਡੀ** Ready ਨੰਃ (੧, ੨) ਅਪਨੇ ਤਸਮੇ ਮੋਢੇ ਤੇ ਪਾ ਲੈਨਗੇ, ਅਰ ਨੀਵੇਂ ਹੋਕੇ ਸਟਰੇਚਰ ਦੇ ਦਸਤੇ ਵਿੱਚ ਵੀ ਪਾ ਲੈਨਗੇ ॥

(੧੧) **ਲਿਫ਼ਟ** Lift ਨੰਃ (੧, ੨, ੩) ਹੌਲੀ ਨਾਲ ਬਿਮਾਰ ਨੂੰ ਚੁੱਕ ਕੇ ਖਲੋ ਜਾਵਨਗੇ ਨੰਃ ੨ ਤਸਮਾ ਠੀਕ ਲਾਏਗਾ ॥

(੧੨) **ਮਾਰਚ** March ਏਸ ਅਵਾਜ਼ ਤੇ ਨੰਃ (੧, ੩) ਖੱਬਾ ਪੈਰ ਚੁੱਕ ਕੇ ਅਰ ਨੰਃ ੨ ਸੱਜਾ ਪੈਰ ਕਦਮ ਕਦਮ ਟੁਰਨ ॥

(੧੩) **ਹਾਲਟ** Halt ਜਦ ਥਾਂ ਤੇ ਅੱਪੜ ਜਾਨ ਤਾਂ ਏਸ ਅਵਾਜ਼ ਤੇ ਖਲੋ ਜਾਓ ॥

( ੧੪ ) **ਲੋਇਰ** Lower ਹੌਲੀ ਨਾਲ ਸੱਟ ਲੱਗੇ ਢੋਏ ਨੂੰ ਜ਼ਮੀਨ ਤੇ ਰੱਖਕੇ ਤਸਮੇ ਖੋਲ੍ਹੋ, ਅਰ ਮੋਂਢੇ ਤੋਂ ਵੀ ਤਸਮਾ ਖੋਲ੍ਹਕੇ ਸਿੱਧੇ ਖਲੋ ਜਾਓ, ਯਾਦ ਰੱਖੋ ਕਿ ਪਹਿਲਾਂ ਬਿਮਾਰ ਦੇ ਪੈਰ ਜ਼ਮੀਨ ਤੇ ਆਵਨ ॥

( ੧੫ ) **ਅਨਲੋਡ ਸਟਰੇਚਰ** Unload stretcher ਹੋਣੀ ਹੁਨ ਨੰ: ( ੩, ੪ ) ਕੁਲੀ ਹੁਕਮ ਮੰਨਣਗੇ ॥

( ੧੬ ) **ਲਿਫ਼ਟ** Lift ਹੁਨ ਬਿਮਾਰ ਨੂੰ ਚੁੱਕੋ ਜਿਸ ਤਰ੍ਹਾਂ ਹੁਕਮ ਨੰ: ( ੫ ) ਵਿੱਚ ਦੱਸਿਆ ਹੈ, ਅਰ ਹੌਲੀ ਨਾਲ ਉਸਨੂੰ ਚੁੱਕ ਕੇ ਬਿਸਤ੍ਰੇ ਜਾਂ ਕਰਾਂਚੀ ਵਿੱਚ ਲਾਹ ਦਿਓ ॥

( ੧੭ ) **ਲੋਇਰ** ਹੁਨ ਹੌਲੀ ਨਾਲ ਬਿਮਾਰਨੂੰ ਹੇਠਾਂ ਕੀਤਾ ਜਾਂਦਾ ਹੈ॥

## ਮਸ਼ਕ ਨੰ: ੩ ਜਦ ( ੩ ) ਕੁਲੀ ਹੋਨ ਅਰ ਸਟਰੇਚਰ ਨ ਲਾਨਾ ਹੋਵੇ

( ੧ ) ਸਤਾਦ ਕੁਲੀਆਂ ਨੂੰ (੧, ੨, ੩) ਆਖੇਗਾ ਅਰ ਹੁਕਮ ਨੰ: ( ੨ ) ਦੇਵੇਗਾ ॥

( ੨ ) **ਪਲੇਸ ਦੀ ਸਟਰੇਚਰ** Place the stretcher ਨੰ:(੧) ਪੈਰ ਵੱਲ ਅਰ ਨੰ: (੩) ਸਿਰ ਵੱਲੋਂ ਪਕੜ ਕੇ ਸਟਰੇਚਰ ਨੂੰ ਬਿਮਾਰ ਕੋਲ ਰੱਖ ਦੇਨਗੇ ॥

( ੩ ) **ਫ਼ਾਲ ਇਨ** Fall in ਤਿੰਨ ਕੁਲੀ ਬਿਮਾਰ ਦੇ ਇਕ ਪਾਸੇ ਖਲੋ ਜਾਨਗੇ ਜਿਸ ਤਰ੍ਹਾਂ ਮਸ਼ਕ ਨੰ: (੧) ਵਿੱਚ ॥

( ੪ ) **ਰੇਡੀ** Rady ਨੰ: (੧,੨, ੩) ਅਪਣਾ ਖੱਬਾ ਗੋਡਾ ਨੀਵਾਂ ਕਰ ਦੇਨਗੇ, ਅਰ ਬਿਮਾਰ ਕੋਲ ਠਹਿਰ ਜਾਨ, ਫਰ ਮਸ਼ਕ ਨੰ: (੧) ਦੀ ਤਰ੍ਹਾਂ ਚੁੱਕਨ ॥

( ੫ ) **ਲਿਫ਼ਟ** Lift ਨੰ: (੧,੨, ੩) ਬਿਮਾਰ ਨੂੰ ਮਸ਼ਕ ਨੰ: (੧) ਵਾਂਗਰ ਚੁੱਕਦੇ ਹਨ ਫੇਰ ਹੈਠੇ ਦੋਏ ਸਟਰੇਚਰ ਦੇ ਕੋਲ ਹੋ ਜਾਂਦੇ ਹਨ ॥

( ੬ ) **ਲੋਇਰ** Lower ਫੇਰ ਜ਼ਰਾ ਅੱਗ੍ਹਾਂ ਹੋਕੇ ਬਿਮਾਰਨੂੰ ਸਟਰੇਚਰ ਰੱਖ ਦੇਂਦੇ ਹਨ, ਅਰ ਅਪਨੇ ਹੱਥ ਕੱਢ ਲੈਂਦੇ ਹਨ ॥

(੭) **ਸਟੈਂਡ ਟੂ ਸਟਰੇਚਰ** Stand to stretcher ਏਸ ਹੁਕਮ ਤੇ ਸਾਰੇ ਖਲੋ ਜਾਨ ਨੰः (੧) ਪੈਰਾਂ ਵੱਲ, ਨੰः (੨) ਪਾਸੇ ਤੇ, ਨੰः(੩) ਸਿਰ ਵੱਲ॥

( ੮ ) **ਰੈਡੀ** Ready ਨੰः (੧,੩) ਜੇ ਤਸਮੇ ਹੋਨ ਤਾਂ ਪਾ ਲੈਨ, ਅਰ ਵੈਛ ਵਿੱਚ ਵੀ ॥

( ੯ ) **ਲਿਫਟ** Lift ਨੰः (੧, ੩) ਸਟਰੇਚਰ ਨੂੰ ਚੁੱਕ ਕੇ ਖਲੋ ਜਾਵਨ, ਅਰ ਨੰः ( ੨ ) ਤਸਮੇ ਦਰੁਸਤ ਕਰ ਦੇਵੇ ॥

( ੧੦ ) **ਮਾਰਚ** March ਨੰः (੧,੨) ਖੱਬਾ ਪੈਰ ਅੱਗੇ ਵਧਾਨਗੇ ਅਰ ਨੰः ੩ ਸੱਜਾ ਪੈਰ ਕਦਮ ਛੋਟੇ ਅਰ ਹੌਲੀ ਹੌਲੀ ॥

( ੧੧ ) **ਹਾਲਟ** Halt ਜਦਥਾਂ ਆ ਜਾਵੇ ਤਾਂ ਹਾਲਟ ਤੇ ਖਲੋ ਜਾਓ।

( ੧੨ ) **ਲੋਇਰ** Lower ਸਟਰੇਚਰ ਹੋਲੀ ਜੇਹੀ ਜ਼ਿਮੀਨ ਤੇ ਰੱਖ ਦੇਵੇ, ਤਸਮੇ ਉਤਾਰ ਦੇਵੇ, ਅਰ ਫੇਰ ਖਲੋ ਜਾਓ ॥

( ੧੩ ) **ਅਨਲੋਡ ਸਟਰੇਚਰ** Unload stretcher ਨੰः (੧) ਬਿਮਾਰ ਦੇ ਖੱਬੇ ਪਾਸੇ ਗੋਡਿਆਂ ਕੋਲ, ਨੰः ( ੨ ) ਖੱਬੇ ਪਾਸੇ ਮੋਢੇ ਤੋਂ ਜਰਾ ਹੇਠਾਂ ਅਰ ਨੰः (੩) ਸੱਜੇ ਪਾਸੇ, ਨੰः ( ੨ ) ਦੇ ਸਾਮ੍ਹਨੇ, ਸਾਰੇ ਖੱਬੇ ਗੋਡਿਆਂ ਦੇ ਭਾਰ ਨੀਵੇਂ ਹੋਜਾਓ, ਅਰ ਅਪਨੇ ਹੱਥ ਬਿਮਾਰ ਦੀਆਂ ਲੱਤਾਂ ਦੇ ਹੇਠਾਂ ਅਰ ਜੇ ਹੱਡੀ ਟੁੱਟੀ ਹੋਈ ਹੋਵੇ, ਤਾਂ ਦੋਹੀ ਪਾਸੀਂ ਏਸ ਵੇਲੇ ਨੰः ( ੨, ੩) ਦਸਤ ਪੰਜਾ ਲੈਨ, ਮੋਢੇ ਦੇ ਪਿੱਛੇ ਤੇ ਪੱਟ ਦੇ ਹੇਠਾਂ ॥

( ੧੪ ) **ਲਿਫਟ** Lift ਹੁਨ ਸਾਰੇ ਖਲੋ ਜਾਓ, ਬਿਮਾਰ ਨੂੰ ਸਿੱਧਾ ਰੱਖੋ ਅਰ ਹੌਲੀ ਹੌਲੀ ਟੁਰੋ ॥

( ੧੫ ) **ਲੋਇਰ** Lower ਬਿਮਾਰ ਨੂੰ ਹੌਲੀ ਜੇਹੀ ਉਤਾਰੋ ॥

## ਮਸ਼ਕ ਨੰः ੪

## ਕਾਨ ਅਰ ਤੰਗ ਰਾਹ ਜਿੱਥੇ ਸਿਰਫ ਦੋ ਆਦਮੀ ਦਾ ਲਾਂਘਾ ਹੋਵੇ

ਨੰः (੧,੨) ਸਟਰੇਚਰ ਨੂੰ ਠੀਕ ਕਰਨਗੇ, ਅਰ ਬਿਮਾਰ ਨਾਲ ਅਰ ਜੇ ਹੋ ਸਕੇ ਪੈਰਾਂ ਵਾਲਾ ਪਾਸਾ ਸਟਰੇਚਰ ਦਾ ਬਿਮਾਰ ਦੇ ਸਿਰ ਵੱਲ ਕਰੋ, ਨੰः ( ੨ ) ਬਿਮਾਰ ਉੱਤੇ ਇਕ ਲੱਤ ਉਸ ਪਾਸੇ ਦੂਜੀ ਸੱਜੀ ਲੱਤ ਏਸ ਪਾਸੇ ਕਰਕੇ

ਜ਼ਰਾ ਨੀਵਾਂ ਹੋ ਜਾਵੇ, ਬਿਮਾਰ ਦੇ ਗੋਡਿਆਂ ਦੇ ਕੋਲ, ਅਰ ਨੰ: (੧) ਦਾ ਖੱਬਾ ਪੈਰ ਨੰ:(੨)ਦੀ ਅੱਡੀ ਦੇ ਨਾਲ ਹੋਵੇ, ਫੇਰ ਨੀਵਾਂ ਹੋਕੇ ਅਪਨਾ ਖੱਬਾ ਹੱਥ ਬਿਮਾਰ ਦੇ ਪੱਟ ਹੇਠਾਂ ਅਰ ਸੱਜਾ ਹੱਥ ਪਿੰਨੀਆਂ ਹੇਠਾਂ, ਨੰ: (੨) ਭੀ ਅਪਨਾ ਇਕ ਪੈਰ ਇਕ ਪਾਸੇ ਦੂਜਾ ਦੂਜੇ ਪਾਸੇ, ਅਪਨੇ ਪੈਰ ਦੀਆਂ ਉਂਗਲੀਆਂ ਬਿਮਾਰ ਦੀ ਕੱਛ ਕੋਲ ਫੇਰ ਨੰ: (੨) ਭੀ ਨੀਵਾਂ ਹੋਕੇ, ਅਪਨੇ ਹੱਥ ਦੋਹੀਂ ਪਾਸੀਂ ਬਿਮਾਰ ਦੇ ਪਾਕੇ ਜੇ ਬਿਮਾਰ ਦੀ ਬਾਂਹ ਠੀਕ ਹੋਨ ਤੇ ਉਹ ਨੰ: (੨) ਦੇ ਗਲ ਦੁਆਲੇ ਪਾ ਲਵੇ, ਏਹਦੇ ਨਾਲ ਉਸਦੇ ਚੁੱਕਨ ਵਿੱਚ ਸੁਖ ਹੋਵੇਗਾ ॥




ਜਦ ਦੋਵੇਂ ਤਿਆਰ ਹੋਨ, ਨੰ: (੧) ਹੁਕਮ ਦੇਵਗਾ, ਲਿਫ਼ਟ ਐਂਡ ਮੂਵ ਫ਼ਾਰਵਰਡ Lift & Move Forward ਫੇਰ ਬਿਮਾਰ ਨੂੰ ਜਰਾ ਚੁੱਕ ਕੇ ਹੌਲੀ ਹੌਲੀ ਨੰ: (੨) ਬਹੁਤ ਨਿੱਕੇ ਕਦਮਾਂ ਨਾਲ ਅਰ ਨੰ: (੧) ਏਨਾਂ ਨੀਵਾਂ ਹੋਕੇ ਨੰ: (੧) ਹਾਲਟ ਦਾ ਹੁਕਮ ਦੇਵੇਗਾ ॥ (ਦੇਖੋ ਸ਼ਕਲ ਨੰਬ੍ਰ ੯੧ ) ॥

ਅਰ ਨੰ: (੨) ਤਿਆਰ ਖੜੋ ਜਾਏਗਾ, ਅਰ ਨੰ: (੧) ਆਪਨਾ ਸੱਜਾ ਪੈਰ ਟੱਬੇ ਪਰ ਤੋੜੀ ਵਧਾਏਗਾ, ਅਰ ਫੇਰ ਖੱਬਾ ਪੈਰ ਜਦ ਤੋੜੀ ਉਸ ਦੇ ਪੈਰ ਦੀਆਂ ਉਂਗਲੀਆਂ ਨੰ: ੨ ਦੀ ਅੱਡੀ ਨਾਲ ਅੱਪੜ ਜਾਨ, ਫੇਰ ਨੰ: (੧) ਬੋਲੀ ਦੇਵੇਗਾ **ਐਡਵਾਨਸ** Advance ਫੇਰ ਬਿਮਾਰ ਨੂੰ ਅੱਗੇ ਵਧਾਨਗੇ, ਏਸਤਰ੍ਹਾਂ ਵਧਦੇ ਵਧਦੇ ਬਿਮਾਰ ਸਟ੍ਰੈਚਰ ਤੇ ਹੋ ਜਾਏਗਾ ਫੇਰ ਹੌਲੀ ਨਾਲ ਉਸਨੂੰ ਉਤਾਰ ਦੇਨਗੇ ਏਨੂੰ ਪਿੱਛੋਂ ਹੁਲੀ ਮਾਮੂਲੀ ਕੰਮ ਮੌਕੇ ਸਿਰ ਕਰਨਗੇ ॥




**ਐਸ਼ਫੋਰਡ ਲਿਟਰ**-ashford Litter ਇਕਤਰ੍ਹਾਂਦੀਹਥਗੱਡੀ ਹੈ, ਜਿਦ ਉੱਤੇ ਛਾਤਾ ਆਦਿ ਹੁੰਦਾ ਹੈ, ਏਹਦੇ ਦੋਹਵੀਂ ਪਾਸੀਂ ਕਬਜ਼ੇ ਵਾਲੇ ਦਸਤੇ ਹੁੰਦ ਹਨ, ਜੇ ਉਨ੍ਹਾਂ ਨੂੰ ਹੇਠਾਂ ਨੀਵਾਂ ਕਰ ਦਿੱਤਾ ਜਾਏ ਤਾਂ ਏਨ੍ਹਾਂ ਚਹਵਾਂ ਪੈਰਾਂ ਤੇ ਗੱਡੀ ਖਲੋ ਸਕਦੀ ਹੈ, ਅਰ ਜਦ ਉਤ੍ਹਾ ਚੁੱਕ ਲਵੀਏ, ਤਾਂ ਉਹ ਦਸਤੇ ਦਾ ਕੰਮ ਦੇਂਦੇ ਹਨ ॥

**ਰੀ-ਐਡਵਰਡ ਲਿਟਰ**-Rea-I Edward Litter ਏਸਦੇ ਪਹੀਏ ਵਿੱਚ ਹਵਾ ਨਾਲ ਭਰੀ ਹੋਈ ਰਬੜ ਦੇ ਹਾਲ ਹੁੰਦੇ ਹਨ, ਜਿਦੇ ਨਾਲ ਬਿਮਾਰ ਨੂੰ ਤੁਰਦਿਆਂ ਧੱਕਾ ਨਹੀਂ ਲੱਗਦਾ, ਅਰ **ਕੁਲੀ** ਵੀ ਹੌਲੀ ਨਾਲ ਟੁਰ ਸਕਦੇ ਹਨ ॥

---